ੴ
ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਚੰਡੀ ਦੀ ਵਾਰ

*ਸਟੀਕ*

*ਟੀਕਾਕਾਰ*

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ
ਕਰਤਾ ਮਹਾਨ ਕੋਸ਼

**ਪ੍ਰਕਾਸ਼ਕ**
ਸਿਰਦਾਰ. ਕਪੂਰ ਸਿੰਘ ਫਾਊਂਡੇਸ਼ਨ ਰਜਿ. ਪਟਿਆਲਾ

Chandi Di Vaar

Teekakar

Bhai Sahib Bhai Kahn Singh Ji Nabha

First Published : 1931 (Namdhari Darbar)

Second Published : 1931 (Namdhari Darbar)

Third : 2018

Fourth : 2020

ਪ੍ਰਕਾਸ਼ਕ : ਸਿਰਦਾਰ. ਕਪੂਰ ਸਿੰਘ ਫਾਊਂਡੇਸ਼ਨ ਰਜਿ. ਪਟਿਆਲਾ

ISBN : 978-93-87276-32-1
Year : 2020
Price : 100 ▾

ਮਿਲਣ ਦਾ ਪਤਾ
**Gracious Books**
Office : LIG-13 Phase-1 Urban Estate, Patiala.
SCO : 23 Shalimar Plaza Opp. Punjabi University, Patiala.
Ph-91-175-5017642, 91-175-5007643
graciousbooks@yahoo.co.in
www.graciousbooks.in

Printed At : D. K. Fine Art Press

## ਹਥਲੀ ਛਾਪ ਲਈ ਕੁੱਝ ਕਥਨ

ਸ੍ਰੀ ਦਸਮ ਗ੍ਰੰਥ ਬਾਬਤ ਦੋ ਤਰ੍ਹਾਂ ਦਾ ਸੰਵਾਦ ਸੁਣਨ ਨੂੰ ਮਿਲਦਾ ਹੈ। ਵਿਦਵਾਨਾਂ ਦਾ ਇਕ ਧੜਾ ਮੰਨਦਾ ਹੈ ਕਿ ਗੁਰੂ ਗ੍ਰੰਥ ਅਤੇ ਦਸਮ ਗ੍ਰੰਥ ਵਿਚ ਕੋਈ ਭੇਦ ਨਹੀਂ, ਵੱਖੋ ਵੱਖ ਸ਼ੈਲੀ ਵਿਚ ਦੋਵੇਂ ਗ੍ਰੰਥ ਇਕੋ ਸੁਨੇਹਾ ਦਿੰਦੇ ਹਨ। ਦੂਜਾ ਧੜਾ ਦਾਅਵਾ ਕਰਦਾ ਹੈ ਕਿ ਦੋਵੇਂ ਗ੍ਰੰਥਾਂ ਵਿਚ ਕੋਈ ਸਾਂਝ-ਸਮਾਨਤਾ ਨਹੀਂ, ਬਲਕਿ ਦੋਵੇਂ ਇਕ ਦੂਜੇ ਦੇ ਵਿਰੋਧ ਵਿਚ ਖਲੋਤੇ ਹਨ। ਜੇ ਦੋਵਾਂ ਗ੍ਰੰਥਾਂ ਵਿਚ ਫਰਕ ਨਹੀਂ ਤਾਂ ਸਵਾਲ ਹੈ ਕਿ ਫਿਰ ਦੂਜੇ ਯਾਨਿ ਦਸਮ ਗ੍ਰੰਥ ਦੀ ਕੀ ਲੋੜ ਸੀ? ਪਹਿਲੇ ਗ੍ਰੰਥ ਨੇ ਅਪਣੀ ਭੂਮਿਕਾ ਨਿਭਾ ਦਿੱਤੀ, ਗੱਲ ਖਤਮ। ਜੇ ਦਸਮ ਗ੍ਰੰਥ ਗੁਰੂ ਗ੍ਰੰਥ ਦਾ ਵਿਰੋਧੀ ਹੈ ਫਿਰ ਇਸ ਦੀ ਕੀ ਲੋੜ ਸੀ? ਇਉਂ ਦੋਹਾਂ ਸੂਰਤਾਂ ਨੂੰ ਮੰਨਣ ਵਿਚ ਸ੍ਰੀ ਦਸਮ ਗ੍ਰੰਥ ਦੀ ਭੂਮਿਕਾ ਦਾ ਨਿਖੇਧ ਸਾਹਮਣੇ ਆਉਂਦਾ ਹੈ ਤੇ ਇਹੀ ਸੂਰਤ ਦਸਮ ਬਾਣੀ ਦੇ ਆਲੋਚਕਾਂ ਨੂੰ ਰਾਸ ਬੈਠਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦਿਆਂ ਵੇਖਦੇ ਹਾਂ ਕਿ ਬਾਣੀ ਵਿਚ ਭਾਰਤੀ ਪੁਰਾਣ ਕਥਾਵਾਂ ਦੇ ਅਣਗਿਣਤ ਹਵਾਲੇ ਦਰਜ ਹਨ, ਇਹ ਗ੍ਰੰਥ ਰਾਮਾਇਣ, ਮਹਾਂਭਾਰਤ, ਅਵਤਾਰ ਕਥਾਵਾਂ ਆਦਿਕ ਦਾ ਵਿਸ਼ਵਕੋਸ਼ ਹੈ। ਗੁਰੂ ਗੋਬਿੰਦ ਸਿੰਘ ਜੀ ਜਾਣਦੇ ਸਨ ਕਿ ਭਾਰਤੀ ਸਮਾਜ ਦਾ ਵੱਡਾ ਹਿੰਦੂ ਹਿੱਸਾ ਅੰਮ੍ਰਿਤ ਛੱਕ ਕੇ ਖਾਲਸਾ ਪੰਥ ਦੀ ਤਾਕਤ ਅਤੇ ਸ਼ਾਨ ਬਣੇਗਾ ਪਰ ਉਹ ਇਕ ਦਮ ਆਪਣਾ ਪੂਰਬਲਾ ਸਨਾਤਨੀ ਪਿਛੋਕੜ ਨਹੀਂ ਤਿਆਗ ਸਕੇਗਾ। ਪੁਰਾਣ ਗ੍ਰੰਥਾਂ ਦੀਆਂ ਮਿੱਥਾਂ, ਸੰਸਕਾਰ, ਯਾਤਰਾ ਕਰਦੇ ਹੋਏ ਖਾਲਸਾ ਪੰਥ ਵਿਚ ਆਉਣਗੇ ਹੀ ਆਉਣਗੇ। ਇਹ ਪੁਰਾਤਨ ਸਾਖੀਆਂ ਮਿਟਣਗੀਆਂ ਨਹੀਂ, ਹਾਂ ਇਨ੍ਹਾਂ ਨੂੰ ਨਵੇਂ ਅਰਥ ਦੇਣੇ ਪੈਣਗੇ।

ਇਕ ਵਾਕ ਵਿਚ ਸ੍ਰੀ ਦਸਮ ਗ੍ਰੰਥ ਨੂੰ ਪਰਿਭਾਸ਼ਿਤ ਕਰਨਾ ਹੋਵੇ ਤਾਂ ਮੈਂ ਆਖਾਂਗਾ, "ਇਹ ਹੈ ਉਹ ਗ੍ਰੰਥ ਜਿਸ ਨੇ ਸਿੱਖ ਦ੍ਰਿਸ਼ਟੀਕੋਣ ਤੋਂ ਪਹਿਲੀ ਵਾਰ ਵੈਦਿਕ ਪਰੰਪਰਾ ਦੀ ਸਟੀਕ ਵਿਆਖਿਆ ਕੀਤੀ ਹੈ।" ਇਸ ਗ੍ਰੰਥ ਦੀ ਇਹੋ ਸੁਤੰਤਰ ਪ੍ਰਮਾਣਿਕਤਾ ਕਾਫੀ ਹੈ ਕਿ ਵੈਦਿਕ ਮਤ ਦੇ ਵਿਦਵਾਨ ਗੁਰਮਤਿ ਦੀ ਇਸ ਵਿਆਖਿਆ ਨਾਲ ਕਦੀ ਸਹਿਮਤ ਨਾ ਹੋਏ, ਨਾ ਹੋਣਗੇ।

ਵੈਦਿਕ ਪਰੰਪਰਾ ਵਿਚ ਬਹੁਤ ਸਾਰੀਆਂ ਆਦਰ ਯੋਗ ਇਸਤਰੀਆਂ ਹੋਇਆਂ ਹਨ ਜਿਵੇਂ ਗਾਰਗੀ, ਸ਼ਕੁੰਤਲਾ, ਸੀਤਾ, ਦਮਿਅੰਤੀ, ਪਾਰਵਤੀ, ਅਹੱਲਿਆ ਆਦਿਕ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਦੁਰਗਾ ਨੂੰ ਕਿਉਂ ਚੰਡੀ ਦੀ ਵਾਰ ਰਚਣ ਲਈ ਸ਼ਰੋਮਣੀ ਨਾਇਕ ਵਜੋਂ ਚੁਣਿਆ? ਬਾਕੀ ਸਾਰੀਆਂ ਪੂਜਨੀਕ ਔਰਤਾਂ ਆਪਣੇ ਗ੍ਰਹਿਸਥ ਧਰਮ ਪਾਲਣ ਵਿਚ ਪਰਪੱਕ ਸਨ ਪਰ ਦੁਰਗਾ ਮਾਤਾ ਕਿਸੇ

ਲੋੜਵੰਦ ਫਰਿਆਦੀ ਦੀ ਮਦਦ ਯੁੱਧ ਭੂਮੀ ਵਿਚ ਕਰਦੀ ਹੈ। ਨਦੀ ਵਿਚ ਇਸ਼ਨਾਨ ਕਰਨ ਜਾਂਦੀ ਦੁਰਗਸ਼ਾਹ ਨੂੰ ਹਾਰਿਆ ਹੋਇਆ ਇੰਦਰ ਮਿਲਕੇ ਆਪਣਾ ਦੁਖ ਦੱਸਦਾ ਹੈ ਕਿ ਦੈਂਤਾਂ ਨੇ ਮੇਥੋਂ ਮੇਰਾ ਰਾਜ ਭਾਗ ਖੋਹ ਲਿਆ ਹੈ, ਮਾਤਾ ਮੇਰੀ ਮਦਦ ਕਰੋ। ਦੁਰਗਾ ਜੀ ਨੇ ਸ਼ੇਰ ਮੰਗਵਾਇਆ, ਸ਼ਸਤਰ ਧਾਰਨ ਕੀਤੇ ਤੇ ਯੁੱਧ ਲਈ ਰਵਾਨਾ ਹੋ ਗਈ, ਇਕ-ਇਕ ਕਰਕੇ ਦੈਂਤਾਂ ਦਾ ਸੰਹਾਰ ਕੀਤਾ, ਫ਼ਤਹਿ ਹਾਸਲ ਕਰਨ ਉਪਰੰਤ ਇੰਦਰ ਨੂੰ ਉਸਦਾ ਰਾਜ ਭਾਗ ਸੌਂਪ ਕੇ ਜੰਗਲ ਵਿਚ ਮੁੜ ਬੰਦਗੀ ਕਰਨ ਚਲੀ ਗਈ। ਇੱਥੇ ਇਹੋ ਨੁਕਤਾ ਵਿਚਾਰਨ ਵਾਲਾ ਹੈ। ਇੰਦਰ ਦੈਂਤਾਂ ਤੋਂ ਹਾਰ ਚੁੱਕਾ ਹੈ, ਦੁਰਗਾ ਨੇ ਦੈਂਤ ਹਰਾ ਦਿੱਤੇ ਹਨ, ਉਹ ਚਾਹੁੰਦੀ ਤਾਂ ਤ੍ਰੈ ਲੋਕੀ ਉੱਪਰ ਆਪਣਾ ਰਾਜ ਭਾਗ ਕਾਇਮ ਕਰਕੇ ਹਕੂਮਤ ਕਰਦੀ ਪਰ ਉਹ ਧਰਮੀ ਔਰਤ ਤਾਂ ਬੰਦਗੀ ਕਰਨ ਵਾਲੀ ਪਵਿੱਤਰ ਰੂਹ ਸੀ। ਗੁਰੂ ਜੀ ਇਸ ਸ਼ਾਨਦਾਰ ਵਾਰ ਰਾਹੀਂ ਸੰਦੇਸ਼ ਦੇ ਗਏ ਹਨ ਕਿ ਰਾਜ ਕਰਨ ਤੋਂ ਪਹਿਲਾਂ ਧਰਮ ਦੀ ਪਾਲਣਾ ਕਰਨੀ ਸ਼ਰੋਮਣੀ ਕਰਤਵਯ ਹੈ। ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ-ਰਚਨਾ ਹੈ ਜਿਸਦੀ ਨਾਇਕ ਮਰਦ ਦੀ ਥਾਂ ਔਰਤ ਹੈ। ਦੁਰਗਾ ਨਾਇਕਾ ਨਹੀਂ ਨਾਇਕ ਹੈ। ਇਸੇ ਵਾਰ ਰਚਨਾ ਵਿਚੋਂ ਸਾਨੂੰ ਮਾਈ ਭਾਗੋ ਜੀ ਦੇ ਨੈਣ ਨਕਸ਼ ਦਿਖਾਈ ਦਿੰਦੇ ਹਨ।

ਬਹੁਤ ਸਾਰੇ ਪਾਠਕਾਂ ਨੂੰ ਪਤਾ ਨਹੀਂ ਸੀ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ ਚੰਡੀ ਦੀ ਵਾਰ ਦਾ ਟੀਕਾ ਕੀਤਾ ਹੈ। ਭਲਾ ਹੋਵੇ ਭਾਈ ਪਰਮਜੀਤ ਸਿੰਘ ਸਿੱਧੂ ਦਾ ਜਿਨ੍ਹਾਂ ਨੇ 1931 ਈ. ਦੀ ਇਹ ਪੁਰਾਣੀ ਛਾਪ ਲੱਭ ਕੇ ਪ੍ਰਕਾਸ਼ਿਤ ਕਰਾਉਣ ਦਾ ਮੁੜ ਉਪਰਾਲਾ ਕੀਤਾ ਹੈ।

5 ਜੂਨ 2019

ਡਾ. ਹਰਪਾਲ ਸਿੰਘ ਪੰਨੂ
ਚੇਅਰ ਪ੍ਰੋਫੈਸਰ ਸੈਂਟਰਲ ਯੂਨੀਵਰਸਿਟੀ ਆਫ਼ ਪੰਜਾਬ
ਬਠਿੰਡਾ

# ਮੁੱਖ ਬੰਧ

'ਚੰਡੀ ਦੀ ਵਾਰ' ਦਸਮ ਗ੍ਰੰਥ ਸਾਹਿਬ ਦੀ ਇਕੋ ਇਕ ਪੰਜਾਬੀ ਰਚਨਾ ਹੈ, ਜਿਸ ਦਾ ਇਹ ਟੀਕਾ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਕਰਕੇ, 1931 ਨੂੰ ਨਾਮਧਾਰੀ ਦਰਬਾਰ ਤੋਂ ਛਪਵਾਇਆ ਸੀ। ਗਾਹੇ-ਬਗਾਹੇ ਇਹ ਕਈ ਹੋਰ ਥਾਵਾਂ ਤੋਂ ਵੀ ਛਪਿਆ। ਇਸ ਟੀਕੇ ਵਿਚ, ਜਿਵੇਂ ਆਪ ਨੇ ਮੁੱਢ ਵਿਚ ਇਸ਼ਾਰਾ ਕੀਤਾ ਹੈ, ਚੰਡੀ ਦੀ ਵਾਰ ਦੇ ਅਖਰੀ ਅਰਥ ਕੀਤੇ ਹਨ; ਇਕ ਤਰ੍ਹਾਂ ਕਾਵਿ (ਪਉੜੀ ਛੰਦ ਵਿਚ ਕਹੀ ਵਾਰਤਾ) ਨੂੰ ਵਾਰਤਕ ਵਿਚ ਹੀ ਅਨੁਵਾਦਿਆ ਹੈ।ਟੀਕੇ ਦੀ ਬੋਲੀ-ਸ਼ੈਲੀ ਤੇ ਵਿਧੀ ਤੋਂ ਪ੍ਰਮਾਣਿਤ ਹੁੰਦਾ ਹੈ ਕਿ ਭਾਈ ਸਾਹਬਿ ਨੇ ਇਸ ਵਾਰ ਦੇ ਪਾਠ ਨੂੰ ਸੁਗਮ ਬਣਾਉਣ ਵਾਸਤੇ ਹੀ ਅਜਿਹਾ ਕੀਤਾ ਹੈ, ਉਂਝ ਇਸ ਬਾਰੇ ਕੋਈ ਉਚੇਚਾ ਜਤਨ (ਟੀਕਾਕਾਰੀ/ਵਿਆਖਿਆਕਾਰੀ ਦਾ ਜਤਨ) ਨਹੀਂ ਕੀਤਾ ਜਾਪਦਾ। ਨਾਮਧਾਰੀ ਪਰੰਪਰਾ ਸੰਪ੍ਰਦਾ ਵਿਚ ਨਿਤਨੇਮ ਨਾਲ ਇਸ ਵਾਰ ਨੂੰ ਪੜ੍ਹਨ ਦਾ ਵੀ ਵਿਧਾਨ ਹੈ, ਸੋ ਇਹ ਟੀਕਾ ਪਾਠ ਕਰਨ ਵਾਲਿਆਂ ਦੀ ਵਕਤੀ ਸੁਗਮਤਾ ਨੂੰ ਸਾਹਮਣੇ ਰਖਕੇ ਕੀਤਾ ਗਿਆ ਹੈ। ਐਨਾ ਹੋਣ ਦੇ ਬਾਵਜੂਦ ਵੀ ਟੀਕਾਕਾਰ ਦੀ ਸ਼ਾਸਤਰੀ ਵਿਦਿਆ 'ਤੇ ਪਕੜ, ਪੌਰਾਣਕ ਪਰੰਪਰਾਵਾਂ ਦੀ ਸੋਝੀ, ਗੁਰਮਤਿ ਦੀ ਸੁਤੰਤਰਤਾ ਆਦਿ ਦੇ ਪ੍ਰਤਖ ਦਰਸ਼ਨ, ਇਸ ਟੀਕਾਕਾਰੀ ਵਿਚੋਂ ਸਹਿਜੇ ਹੀ ਹੋ ਜਾਂਦੇ ਹਨ। ਕਈ ਥਾਂ ਪਾਠ-ਸ਼ੋਧ ਵੀ ਕੀਤੀ ਗਈ ਹੈ ਅਤੇ ਅਰਥਾਂ ਵੇਲੇ ਕਿਤੇ ਕਿਤੇ ਪ੍ਰਸੰਗ ਦਾ ਧਿਆਨ ਵੀ ਰਖਿਆ ਗਿਆ ਹੈ। ਭਾਈ ਸਾਹਿਬ ਦੀ ਮਾਰਤੰਡੀ ਪ੍ਰਤਿਭਾ ਦਾ ਝਲਕਾਰਾ ਇਸ ਟੀਕੇ ਵਿਚ ਸ਼ਾਮਿਲ ਨਹੀਂ, ਕਿਉਂਕਿ ਇਹ ਕੇਵਲ ਪਾਠ ਸੁਗਮਤਾ ਲਈ ਵਰਤੀ ਮੰਗ ਦਾ ਤਕਾਜ਼ਾ ਹੈ, ਨਹੀਂ ਤਾ ਕੋਈ ਕਾਰਨ ਨਹੀਂ ਸੀ ਕਿ ਇਸ ਵਿਚ ਵਿਆਕਰਨ, ਭਾਸ਼ਾ ਤੇ ਅਲੰਕਾਰਾਂ ਦੀ ਵਿਆਖਿਆ ਨਾ ਮਿਲਦੀ। ਲੰਬੇ ਚਿਰ ਤੋਂ ਪਾਠਕਾਂ ਹੱਥੋਂ ਖੁਸਿਆ ਇਹ ਟੀਕਾ, ਜਗਿਆਸੂ ਜਗਤ ਦੇ

ਸਾਹਮਣੇ ਲਿਆਉਣ ਵਿਚ ਸ. ਪਰਮਜੀਤ ਸਿੰਘ (94632-54059) ਵਧਾਈ ਦੇ ਪਾਤਰ ਹਨ। **ਸਾਨੂੰ ਦੁਰਲਭ ਹੁੰਦੀਆਂ ਜਾ ਰਹੀਆਂ ਰਚਨਾਵਾਂ ਦੀ ਮੁੜ ਪ੍ਰਕਾਸ਼ਨਾ ਵਿਚ ਉਚੇਰਾ ਧਿਆਨ ਦੇਣਾ ਚਾਹੀਦਾ ਹੈ।**

**ਡਾ. ਹਰਪਾਲ ਸਿੰਘ ਪੰਨੂ**

# ਸ. ਕਪੂਰ ਸਿੰਘ ਫਾਊਂਡੇਸ਼ਨ ਵਲੋਂ

ਸਿਰਦਾਰ ਦੀ ਯਾਦਗਾਰ ਉਨ੍ਹਾਂ ਦੇ ਪ੍ਰੇਮੀਆਂ ਵਿਚ ਕਾਇਮ ਰਹੇ, ਇਸ ਪ੍ਰਥਾਇ ਫਾਊਂਡੇਸ਼ਨ ਦੀ ਸਥਾਪਨਾ ਦਾ ਫੁਰਨਾ ਫੁਰਿਆ। ਸਭ ਤੋਂ ਪਹਿਲਾਂ ਮੈਂ 2009 ਵਿਚ ਡਾ. ਹਰਜੀਤ ਸਿੰਘ ਗਿੱਲ ਨਾਲ ਸਲਾਹ ਕੀਤੀ। ਉਨ੍ਹਾਂ ਨੇ ਕਿਹਾ ਕਿ ਸਿਰਦਾਰ ਦਾ ਮਰਾਤਬਾ ਯੂਨੀਵਰਸਿਟੀ ਪੱਧਰ ਦੀ ਅਕਾਦਮਿਕਤਾ ਨਾਲ ਹੈ ਇਸ ਕਰਕੇ ਸਿਰਦਾਰ ਦੇ ਨਾਮ ਦੀ ਚੇਅਰ ਸਥਾਪਿਤ ਹੋਵੇ, ਜਦੋਂ ਤੱਕ ਚੇਅਰ ਦੀ ਸਥਾਪਨਾ ਨਹੀਂ ਹੁੰਦੀ, ਫਾਊਂਡੇਸ਼ਨ ਰਜਿਸਟਰ ਕਰਵਾਈ ਜਾਵੇ। ਸਿਰਦਾਰ ਦੇ ਮਨਪਸੰਦ ਵਿਸ਼ਿਆਂ ਤੇ ਗੋਸ਼ਟੀ ਹੋਵੇ, ਉਨਾਂ ਦੀ ਅਣਪ੍ਰਕਾਸ਼ਿਤ ਰਚਨਾ ਦੀ ਪ੍ਰਕਾਸ਼ਨਾ ਹੋਵੇ, ਅੰਗਰੇਜ਼ੀ ਰਚਨਾਵਾਂ ਦਾ ਪੰਜਾਬੀ ਅਨੁਵਾਦ ਹੋਵੇ ਅਤੇ ਇਨ੍ਹਾਂ ਪ੍ਰਕਾਸ਼ਨਾਵਾਂ ਨੂੰ ਬਹੁਗਿਣਤੀ ਪਾਠਕਾਂ ਤਕ ਪਹੁੰਚਾਇਆ ਜਾਵੇ।

ਅਸੀਂ 2010 ਤੋਂ ਭਾਸ਼ਣ ਲੜੀ ਸ਼ੁਰੂ ਕਰਕੇ ਪ੍ਰੋ. ਜੇ. ਐਸ. ਗਰੇਵਾਲ, ਡਾ. ਮੁੱਥੂ ਮੋਹਨ, ਡਾ. ਜੇ. ਪੀ. ਐਸ. ਓਬਰਾਇ ਆਦਿਕ ਵਿਦਵਾਨਾਂ ਦੇ ਪਰਚੇ ਪੜ੍ਹਾਏ। ਅੰਗਰੇਜ਼ੀ ਵਿਚ ਉਨ੍ਹਾਂ ਦੀ ਕਿਤਾਬ Some Documents On the Demand For Sikh Home Land ਅਤੇ ਲੋਕਸਭਾ, ਵਿਧਾਨ ਸਭਾ ਵਿਚ ਉਨ੍ਹਾਂ ਦੀਆਂ ਤਕਰੀਰਾਂ ਦੇ ਪ੍ਰਕਾਸ਼ਨ ਦਾ ਕੰਮ ਸਿੰਘ ਬ੍ਰਦਰਜ਼ ਰਾਹੀਂ ਕਰਵਾਇਆ ਜਾ ਰਿਹਾ ਹੈ। ਡਾ. ਹਰਪਾਲ ਸਿੰਘ ਪੰਨੂ ਉਨ੍ਹਾਂ ਦੀ ਕਲਾਸਿਕ ਰਚਨਾ ਪ੍ਰਾਸ਼ਰ ਪ੍ਰਸ਼ਨ ਦਾ ਪੰਜਾਬੀ ਅਨੁਵਾਦ ਕਰ ਰਹੇ ਹਨ।

ਸਿਰਦਾਰ ਦੀ ਯਾਦਗਾਰੀ ਫਾਊਂਡੇਸ਼ਨ ਦੇ ਨਾਮ ਉਪਰ ਇਕ ਰਕਮ ਬੈਂਕ ਵਿਚ ਜਮ੍ਹਾ ਹੈ ਜਿਸਦੇ ਵਿਆਜ ਵਿਚੋਂ ਅਸੀਂ ਸੈਮੀਨਾਰ ਆਦਿਕ ਦਾ ਨਿਕਾ ਮੋਟਾ ਖਰਚਾ ਕਰ ਰਹੇ ਹਾਂ। ਅਸੀਂ ਸਿਰਦਾਰ ਦੀ ਵਿਚਾਰਧਾਰਾ ਦਾ ਵਿਸ਼ਵ ਵਿਆਪੀ ਪੱਧਰ ਤੇ ਸੰਚਾਰ ਕਰਨ ਦੇ ਇਛੁਕ ਹਾਂ। ਪਾਠਕ ਜਨਾਂ ਦੀਆਂ ਸਲਾਹਾਂ ਦਾ ਹਮੇਸ਼ਾ ਸਵਾਗਤ ਕਰਦੇ ਰਹਾਂਗੇ।

ਪਟਿਆਲਾ — ਪਰਮਜੀਤ ਸਿੰਘ
5 ਜੂਨ 2019 — ਸਕੱਤਰ ਫਾਊਂਡੇਸ਼ਨ

# ੧ੴ ਸਤਿਗੁਰ ਪ੍ਰਸਾਦਿ

ਮੇਰੇ ਪਰਮ ਕ੍ਰਿਪਾਲੂ ਪੰਥ ਰਤਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ, ਨਾਮਧਾਰੀ ਸੰਪ੍ਰਦਾਯ ਦੇ ਸਰਤਾਜ ਜੀ ਦੀ ਆਗਯਾ ਅਨੁਸਾਰ ਚੰਡੀ ਦੀ ਵਾਰ ਦਾ ਅੱਖਰਾਰਥ ਟੀਕਾ, ਪ੍ਰੇਮੀ ਪਾਠਕਾਂ ਦੇ ਪੇਸ਼ ਕੀਤਾ ਜਾਂਦਾ ਹੈ, ਜਿਸ ਦੀ ਸੰਖੇਪ ਕਥਾ ਇਉਂ ਹੈ–

ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸ੍ਵਾਮੀ, ਮੁਰਦਾ ਭਾਰਤ ਵਿਚ ਪ੍ਰਾਣ ਸੰਚਾਰ ਕਰਨ ਦੇ ਯਤਨ ਲਈ ਜਿਥੇ ਖੰਡੇ ਦੇ ਅਮ੍ਰਿਤ ਦਾ ਪ੍ਰਯੋਗ ਕਰ ਰਹੇ ਸਨ, ਉਥੇ ਸਾਥ ਹੀ ਵੀਰ ਰਸ ਪੂਰਿਤ ਕਾਵਯਰਚਨਾ ਦੁਆਰਾ ਪਦ ਦਲਿਤ ਲੋਕਾਂ ਦੇ ਮਨ ਅੰਦਰ ਉਤਸਾਹ ਅਤੇ ਸ਼ੂਰਵੀਰਤਾ ਭਰਣ ਹਿਤ, ਰਾਤ ਦਿਨ “ਵਿਚਿਤ੍ਰ ਨਾਟਕ” ਗ੍ਰੰਥ ਦੀ ਰਚਨਾ ਵਿਚ ਤਤਪਰ ਰਹਿੰਦੇ ਸਨ।

ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਉਸੇ ਮਹਾਨ ਗ੍ਰੰਥ ਦਾ ਇਕ ਭਾਗ ਹੈ। ਦੁਰਗਾ ਦੀ ਇਹ ਕਥਾ, ਮਾਰਕੰਡੇਯ ਪੁਰਾਣ ਤੋਂ ਲਈ ਗਈ ਹੈ। ਇਸ ਪੁਰਾਣ ਦੇ ੮੧ਵੇਂ ਅਧਯਾਯ ਤੋਂ ਲੈ ਕੇ ੯੪ਵੇਂ ਅਧਯਾਯ ਤਕ ਦੁਰਗਾ ਦੀ ਕਥਾ ੭੦੦ ਸ਼ਲੋਕਾਂ ਵਿਚ ਲਿਖੀ ਗਈ ਹੈ, ਜਿਸ ਦਾ ਨਾਉਂ ‘ਦੁਰਗਾ ਸਪਤਸ਼ਤੀ’ ਅਤੇ ‘ਦੁਰਗਾ ਪਾਠ’ ਹੋ ਗਿਆ ਹੈ। ਦਸਮੇਸ਼ ਜੀ ਨੇ ਇਸ ਪਾਠ ਦਾ ਸੁਤੰਤ੍ਰ ਅਨੁਵਾਦ ਮਨੋਹਰ ਰਚਨਾ ਵਿਚ ਕੀਤਾ ਹੈ, ਯਥਾ – ‘ਗ੍ਰੰਥ ਸਤਸਯਾ ਕੋ ਕਰਯੋ’ ਅਤੇ ‘ਸਤਸੈ ਕੀ ਕਥਾ ਇਹ ਪੂਰੀ ਭਈ ਹੈ’ (ਚੰਡੀ ਦੀ ਵਾਰ)। ਭਾਵੇਂ ਉਕਤਿਵਿਲਾਸ (ਪਹਿਲਾ ਚੰਡੀ ਚਰਿਤ੍ਰ) ਹਿੰਦੀ ਕਾਵਯ ਵਿਚ ਬਹੁਤ ਉੱਚਾ ਦਰਜਾ ਰਖਦਾ ਹੈ, ਪਰ ਚੰਡੀ ਦੀ ਵਾਰ ਦੀ ਪੰਜਾਬੀ ਰਚਨਾ ਉਸ ਤੋਂ ਭੀ ਅਦਭੁਤ ਹੈ। ਮੇਰੇ ਨਿਸ਼ਚੇ ਅਨੁਸਾਰ ਇਸ ਪ੍ਰਕਾਰ ਦੀ ਇਹ ਕਾਵਯ ਰਚਨਾ ਪੰਜਾਬੀ ਵਿਚ ਪਹਿਲੀ ਹੈ। ਇਸ ਵਾਰ ਵਿਚ ਬਹੁਤ ਸ਼ਬਦ ਅਜੇਹੇ ਆਏ ਹਨ, ਜਿਨ੍ਹਾਂ ਨੂੰ ਇਸ ਸਮੇਂ ਦੇ ਪਾਠਕ ਸਮਝ ਨਹੀਂ ਸਕਦੇ, ਅਰ ਕਈ ਸ਼ਬਦਾਂ ਦਾ ਮੂਲ ਜਾਣੇ ਬਿਨਾਂ ਅਰਥ ਤੋਂ ਅਨਰਥ ਕਰ ਦਿੰਦੇ ਹਨ, ਇਸ ਲਈ ਅਨੇਕ ਥਾਂ ਫੁਟਨੋਟ ਦੇਕੇ ‘ਵਾਰ ਸ਼੍ਰੀ ਭਗਉਤੀ ਜੀ’ ਦਾ ਟੀਕਾ ਕੀਤਾ ਗਿਆ ਹੈ।

ਨਾਭਾ — ਪੰਥ ਦਾ ਸੇਵਕ
੧ ਹਾੜ ਸੰ: ਨਾ: ੪੬੬ — ਕਾਨ੍ਹ ਸਿੰਘ
(1935 ਈਸਵੀ)

* ਮ੍ਰਿਕੰਡੂ ਰਿਖੀ ਦੇ ਪੁਤ੍ਰ ਮਾਰਕੰਡੇਯ ਨੇ ਨੌ ਹਜ਼ਾਰ ਸ਼ਲੋਕਾਂ ਦਾ ਇਕ ਪੁਰਾਣ ਲਿਖਿਆ ਹੈ, ਜਿਸ ਦਾ ਨਾਉਂ ‘ਮਾਰਕੰਡੇਯ ਪੁਰਾਣ’ ਹੈ।

## (ੳ) ੧ੴ ਵਾਹਿਗੁਰੂ ਜੀ ਕੀ ਫਤੇ
## (ਅ) ਸ੍ਰੀ ਭਗਉਤੀ ਜੀ ਸਹਾਇ
## (ੲ) ਵਾਰ ਸ੍ਰੀ ਭਗਉਤੀ ਜੀ ਕੀ, ਪਾਤਸਾਹੀ ੧੦

(ੳ) ਇਕ (ਅਦੁਤੀ) ਓ (ਰਖਯਾ ਕਰਨ ਵਾਲੇ) ਵਾਹਗੁਰੂ ਦੀ, (ਉਹ ਜੋ ਮਨ ਬੁੱਧੀ ਤੋਂ ਪਰੇ ਅਤੇ ਸਭ ਤੋਂ ਵਡਾ ਹੈ) ਜੈ ਹੋਵੇ!*

(ਅ) ਮਹਾਕਾਲ ਦੀ ਸਹਾਇਤਾ ਹੋਵੇ!+

(ੲ) ਸ਼੍ਰੀ ਭਗਵਤੀ ਜੀ ਦੀ ਵਾਰ (ਯੁਧ ਕਥਾ), ਜੋ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੈ।

* ਇਹ ਆਸ਼ੀਰਵਾਦਾਤਮਕ ਮੰਗਲ ਹੈ।

\+ ਗੁਰਬਾਣੀ ਵਿਚ ਭਗਉਤੀ (ਭਗੌਤੀ) ਸ਼ਬਦ ਪੁਲਿੰਗ ਅਤੇ ਇਸਤ੍ਰੀਲਿੰਗ ਅਰ ਮਹਾਕਾਲ, ਦੁਰਗਾ, ਤਲਵਾਰ ਅਤੇ ਕਰਤਾਰ ਦਾ ਭਾਵ ਅਰਥ ਰਖਦਾ ਹੈ, ਯਥਾ- ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ (ਸੁਖਮਨੀ), ਲਈ ਭਗਉਤੀ ਦੁਰਗਸ਼ਾਹ (ਚੰਡੀ ਵਾਰ) ਵਿਸ਼ੇਸ਼ ਨਿਰਣਾ ਵੇਖੋ- 'ਪ੍ਰਿਥਮ ਭਗਉਤੀ ਸਿਮਰਿਕੈ', ਦੀ ਟੀਕਾ ਦੇ ਫੁਟਨੋਟ ਵਿਚ।

# ਪਉੜੀ+

**(੧) ਪ੍ਰਥਮਿ ਭਗਉਤੀ ਸਿਮਰਕੈ, ਗੁਰ ਨਾਨਕ ਲਈ ਧਿਆਇ।**

**(ਅ) ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।**

**(ੲ) ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ।**

(੧) ਪਹਿਲਾਂ ਭਗੌਤੀ (ਮਹਾਕਾਲ*) ਨੂੰ ਆਰਾਧਕੇ, ਫੇਰ ਗੁਰੂ ਨਾਨਕ ਜੀ ਨੂੰ ਧਿਆਨ ਕਰ ਲੈਨਾ ਹਾਂ

(ਅ) ਪੁਨਹ ਗੁਰੂ ਅੰਗਦ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਪ੍ਰਾਪਤ ਹੋਵੇ

(ੲ) ਗੁਰੂ ਅਰਜਨਦੇਵ, ਗੁਰੂ ਹਰਿਗੋਬਿੰਦ ਜੀ ਅਤੇ ਸ਼੍ਰੀ ਹਰਿਰਾਇ ਜੀ ਨੂੰ ਸਿਮਰਣ ਕਰਦਾ ਹਾਂ।

+ ਸੰਸਕ੍ਰਿਤ 'ਨਿः ਸ਼੍ਰੇਣੀ' ਛੰਦ ਦਾ ਤਰਜੁਮਾ ਪਉੜੀ ਹੈ.

* ਕਲਗੀਧਰ ਜੀ ਨੇ ਮਹਾਕਾਲ ਲਈ ਭਗਉਤੀ, ਖੜਗ ਤੇਗ ਸਰਬਲੋਹ, ਸ੍ਰੀ ਸਾਹਿਬ ਆਦਿ ਸ਼ਬਦ ਵਰਤੇ ਹਨ ਯਥਾ 'ਨਮਸਕਾਰ ਸ੍ਰੀ ਖੜਗਕਉ', 'ਜੈ ਤੇਗੰ ਸ੍ਰੀ ਜੈ ਤੇਗੰ' – 'ਸਰਬਲੋਹ ਦੀ ਰਛਿਆ ਹਮਨੈ।'

ਜੋ ਇਹ ਸ਼ੰਕਾ ਕਰਦੇ ਹਨ ਕਿ 'ਭਗਉਤੀ' ਸ਼ਬਦ ਵਾਰ ਦੇ ਸਿਰਲੇਖ ਵਿਚ ਜਦ ਦੁਰਗਾ ਅਰਥ ਬੋਧਕ ਆਇਆ ਹੈ, ਤਦ ਇਥੇ ਭੀ ਦੇਵੀ ਦਾ ਹੀ ਅਰਥ ਕਿਉਂ ਨਹੀਂ ਰਖਦਾ ? ਉਨ੍ਹਾਂ ਨੂੰ ਸਮਝਣਾ ਚਾਹੀਏ ਕਿ ਕਾਵਯ ਰਚਨਾ ਵਿਚ ਇਕ ਸ਼ਬਦ ਅਨੇਕ ਅਰਥ ਬੋਧਕ ਹੋਇਆ ਕਰਦਾ ਹੈ। ਜਿਵੇਂ ਅਕਾਲ ਉਸਤਤਿ ਵਿੱਚ 'ਪਾਰ ਨਾ ਪਾਇ ਸਕੈ ਪਦਮਾਪਤਿ' – ਇਥੇ ਪਦਮਾਪਤਿ ਵਿਸ਼ਨੂ ਬੋਧਕ ਹੈ, ਅਰ–ਸੁੰਦਰ ਸ੍ਰੀ ਪਦਮਾਪਤਿ ਜਿੱਥੇ ਹੈ, ਇੱਥੇ ਮਹਾਕਾਲ ਅਰਥ ਪ੍ਰਗਟ ਕਰਦਾ ਹੈ, ਚੰਡੀ ਚਰਿਤ੍ਰ ਵਿਚ ਹਰਿ ਸ਼ਬਦ ਚੰਦ੍ਰਮਾਂ ਕਮਲ, ਧਨੁਖ, ਤੀਰ, ਖੜਗ, ਸੂਰਜ ਆਦਿ ਅਰਥ ਪ੍ਰਗਟ ਕਰਦਾ ਹੈ, ਹਜ਼ਾਰੇ ਸ਼ਬਦਾਂ ਵਿਚ ਵਿਸ਼ਨੂ ਅਤੇ ਕਰਤਾਰ ਬੋਧਕ ਹੈ, ਯਥਾ – 'ਦਸਿਕ ਅਸੁਰ ਹਰਿ ਘਾਏ' ਅਤੇ 'ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸਰਣ ਸਿਧਾਏ'

ਇਸ ਸੰਬੰਧ ਵਿਚ ਵੇਖੋ, ਦੂਜੀ ਪਉੜੀ ਦੀ ਤੁਕ – 'ਤੈ ਹੀ ਦੁਰਗਾ ਸਾਜਿਕੈ' ਦਾ ਫੁਟਨੋਟ

(ਸ) ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ।

(ਹ) ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।

(ਕ) ਸਭ ਥਾਈ ਹੋਇ ਸਹਾਇ।

(ਸ) ਸ਼੍ਰੀ ਹਰਿ ਕ੍ਰਿਸ਼ਨ ਗੁਰੂ ਜੀ ਨੂੰ ਧਿਆਨ ਕਰੀਏ, ਜਿਸਦੇ ਦਰਸ਼ਨ ਤੋਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ,

(ਹ) ਗੁਰੂ ਤੇਗ ਬਹਾਦੁਰ ਜੀ ਨੂੰ ਚੇਤੇ ਕਰੀਏ, ਜਿਸ ਤੋਂ ਨਿਧਾਂ ਘਰ ਵਿਚ ਛੇਤੀ ਪ੍ਰਾਪਤ ਹੋਣ,

(ਕ) ਹੇ ਪੂਜਯ ਸਤਿਗੁਰੋ! ਆਪ ਦੀ ਸਭ ਥਾਂ ਸਹਾਇਤਾ ਪ੍ਰਾਪਤ ਹੋਵੇ।

# ਪਉੜੀ

(੨) ਖੰਡਾ* ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ।
(ਅ) ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ।
(ੲ) ਸਿੰਧੁ ਪਰਬਤ ਮੇਦਿਨੀ ਬਿਨੁ ਥੰਮ੍ਹਾ ਗਗਨੁ ਧਰਾਇਆ।
(ਸ) ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।
(ਹ) ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸੁ ਕਰਾਇਆ।
(ਕ) ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ।

(੨) ਜਿਸ ਨੇ ਮਹਾਮਾਯਾ+ ਨੂੰ ਪਹਿਲਾਂ ਰਚਕੇ, ਸਾਰਾ ਜਗਤ ਉਤਪੰਨ ਕੀਤਾ
(ਅ) ਬ੍ਰਹਮਾ ਵਿਸ਼ਨੁ ਅਤੇ ਸ਼ਿਵ ਨੂੰ ਬਣਾਕੇ ਕੁਦਰਤ ਦਾ ਖੇਡ ਸੁੰਦਰਤਾ ਨਾਲ ਜ਼ਹੂਰ ਵਿਚ ਲਿਆਂਦਾ।
(ੲ) ਸਮੁੰਦਰ, ਪਹਾੜ, ਪ੍ਰਿਥਵੀ ਰਚੇ ਅਤੇ ਪ੍ਰਤੱਖ ਆਸਰੇ ਬਿਨਾਂ ਖਗੋਲ ਨੂੰ ਠਹਿਰਾਇਆ
(ਸ) ਦੈਤ ਅਤੇ ਦੇਵਤੇ ਰਚਕੇ ਉਨ੍ਹਾਂ ਅੰਦਰ ਝਗੜਾ ਉਤਪੰਨ ਕੀਤਾ
(ਹ) ਤੈਂ ਹੀ ਦੁਰਗਾ ਬਣਾਕੇ ਦੈਤਾਂ ਦਾ ਨਾਸ਼ ਕਰਵਾਇਆ
(ਕ) ਤੇਰੇ ਪਾਸੋਂ ਹੀ ਰਾਮਚੰਦ੍ਰ ਨੇ ਬਲ ਲੈਕੇ ਤੀਰਾਂ ਨਾਲ ਰਾਵਣ ਮਾਰਿਆ

* ਮਹਾਮਾਯਾ ਦਾ ਨਾਮ ਖੰਡਾ ਇਸ ਲਈ ਹੈ ਕਿ ਇਸੇ ਤੋਂ ਸਾਰੇ ਖੰਡ (ਭੇਦ) ਉਤਪੰਨ ਹੋਏ ਹਨ, ਇਹੀ ਦਵੰਦ (ਦੁੰਦ) ਰਚਨਾ ਦਾ ਕਾਰਣ ਹੈ

\+ ਦੁਰਗਾ ਦੇ ਰਚਣ ਵਾਲਾ ਮਹਾਕਾਲ ਹੈ, ਦੁਰਗਾ ਰਚੀ ਹੋਈ, ਅਰਥਾਤ ਉਸਦੀ ਰਚਨਾ ਹੈ, ਗੁਰੂਵਾਕ ਹੈ – 'ਬਿਨ ਕਰਤਾਰ ਨ ਕਿਰਤਮ ਮਾਨੋ। ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸੁਰ ਜਾਨੋ।' (ਹਜਾਰੇ ਸ਼ਬਦ, ਪਾਤਸ਼ਾਹੀ ੧੦)

(ਖ) ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ।

(ਗ) ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ।

(ਘ) ਕਿਨੀ ਤੇਰਾ ਅੰਤੁ ਨ ਪਾਇਆ।

(ਖ) ਤੈਥੋਂ ਹੀ ਕ੍ਰਿਸ਼ਨ ਨੇ ਤਾਕਤ ਲੈ ਕੇ ਕੰਸ ਅਤੇ ਕੇਸ਼ੀ* ਨੂੰ ਫੜਕੇ ਪਛਾੜਿਆ

(ਗ) ਵਡੇ ਵਡੇ ਮੁਨਿ ਅਤੇ ਦੇਵਤਿਆਂ ਨੇ ਕਈ ਯੁਗ ਤਪ ਕਰਕੇ ਸ਼ਰੀਰ ਨੂੰ ਕਸ਼ਟ ਦਿਤਾ

(ਘ) ਪਰ ਹੇ ਭਗਉਤੀ! ਕਿਸੇ ਨੇ ਤੇਰਾ ਅੰਤ ਨਹੀਂ ਪਾਇਆ

* ਕਿਤਨੇ ਅਰਥ ਕਰਦੇ ਹਨ ਕਿ ਕੇਸਾਂ ਤੋਂ ਫੜਕੇ ਕੰਸ ਪਟਕਾਇਆ, ਪਰ ਕੇਸ਼ੀ ਅਲਗ ਹੈ ਜੋ ਘੋੜੇ ਦੀ ਸ਼ਕਲ ਬਣਾਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ, ਪਰ ਕ੍ਰਿਸ਼ਨ ਜੀ ਦੇ ਹਥੋਂ ਮਾਰਿਆ ਗਿਆ।

(੩) ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ
(ਅ) ਨਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ
(ੲ) ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਡ+ ਉਪਾਇਆ
(ਸ) ਜੀਤ ਲਏ ਤਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ
(ਹ) ਵਡਾ ਬੀਰੁ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ

(੩) ਉੱਤਮ ਸਤਿਜੁਗ ਬੀਤ ਗਿਆ, ਅਧੋਸ਼ੀਲ ਵਾਲਾ *ਤ੍ਰੇਤਾ ਆਇਆ,
(ਅ) ਕਾਲੀ ਹਰੇਕ ਦੇ ਦਿਮਾਗ ਵਿਚ ਨੱਚਣ ਲਗੀ, ਅਰਥਾਤ ਲੜਾਈ ਭਿੜਾਈ ਦੇ ਖਿਆਲ ਪੈਦਾ ਹੋਏ, ਅਤੇ ਨਾਰਦ ਨੇ ਦਿਲਕਸ਼ ਸੁਰ ਵਾਲਾ ਡੌਰੂ ਵਜਾਇਆ
(ੲ) ਦੇਵਤਿਆਂ ਦਾ ਹੰਕਾਰ ਮਿਟਾਉਣ ਲਈ ਮਹਿਖਾਸੁਰ ਹਾਥੀ +ਪੈਦਾ ਕੀਤਾ,
(ਸ) ਉਸ ਨੇ ਦੇਵਤੇ ਜਿੱਤ ਲਏ ਅਤੇ ਤੇਹਾਂ ਲੋਕਾਂ ਵਿਚ ਆਪਣਾ ਰਾਜ ਥਾਪਿਆ,
(ਹ) ਆਪਣੇ ਤਾਂਈ ਮਹਾਨ ਯੋਧਾ ਅਖਵਾਕੇ ਸਿਰ ਉਤੇ ਰਾਜ ਦਾ ਚਿੰਨ੍ਹ ਛਤ੍ਰ ਝੁਲਵਾਇਆ,

* ਅਧੋ (ਨੀਵਾਂ ਹੋ ਗਿਆ) ਸ਼ੀਲ (ਧਰਮ) ਜਿਸ ਵਿੱਚ, ਅਰਥਾਤ ਧਰਮ ਦਾ ਇੱਕ ਪੈਰ ਘਟ ਗਿਆ ਹੈ, ਮਹਿਖਾਸੁਰ ਆਦਿ ਦੈਤਾਂ ਨਾਲ ਦੁਰਗਾ ਦਾ ਜੰਗ ਸਤਿਜੁਗ ਦੇ ਅੰਤ ਅਤੇ ਤ੍ਰੇਤੇ ਦੇ ਅਰੰਭ ਵਿਚ ਹੋਇਆ ਹੈ। ਕਲ ਦਾ ਅਰਥ ਕਾਲੀ (ਕਲਹ ਦੀ ਦੇਵੀ) ਅਤੇ ਮਨੋਹਰ ਸੁਰ ਹੈ।

\+ ਕਈ ਖਿਆਲ ਕਰਦੇ ਹਨ ਕਿ ਸੁੰਭ ਦੀ ਥਾਂ ਲਿਖਾਰੀ ਨੇ ਸੁੰਡ ਲਿਖ ਦਿੱਤਾ ਹੈ, ਇਹ ਸੰਸਕ੍ਰਿਤ ਸ਼ਬਦ ਸ਼ੋਂਡੀ ਦਾ ਰੂਪਾਂਤਰ ਭੀ ਹੈ, ਮਹਿਖਾਸੁਰ ਹਾਥੀ+ ਬਣਕੇ ਦੁਰਗਾ ਨੂੰ ਮਾਰਨ ਆਇਆ ਸੀ। ਇਹ ਪ੍ਰਸੰਗ ਮਾਰਕੰਡੇਯ ਪੁਰਾਣ ਅਤੇ ਦੇਵੀ ਭਾਗਵਤ ਵਿਚ ਵਿਸਤਾਰ ਨਾਲ ਲਿਖਿਆ ਹੈ।

(ਕ) ਦਿਤਾ ਇੰਦ੍ਰ ਨਿਕਾਲਕੈ ਤਿਨ ਗਿਰਿ ਕੈਲਾਸੁ ਤਕਾਇਆ।
(ਖ) ਡਰਿਕੈ ਹਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ।
(ਗ) ਪਾਸ ਦੁਰਗਾ ਦੇ ਇੰਦਰ ਆਇਆ।

(ਕ) ਦੇਵ ਲੋਕ ਤੋਂ ਇੰਦ੍ਰ ਕੱਢ ਦਿਤਾ, ਉਸਨੇ ਦੁਰਗਾ ਦੇ ਨਿਵਾਸ ਦਾ ਥਾਂ ਕੈਲਾਸ ਗਿਰਿ ਆਸਰੇ ਲਈ ਤੱਕਿਆ
(ਖ) ਦੈਤਾਂ ਦੇ ਹਥੋਂ ਡਰਕੇ ਦਿਲ ਵਿਚ ਦੁਖ (ਤ੍ਰਾਸ) ਬਹੁਤ ਕੀਤਾ
(ਗ) ਆਪਣਾ ਦੁੱਖ ਰੋਣ ਲਈ ਦੁਰਗਾ ਪਾਸ ਇੰਦ੍ਰ ਪੁੱਜਾ

# ਪਉੜੀ

(੪) ਇਕਿ ਦਿਹਾੜੇ ਨਾਵਣ ਆਈ ਦੁਰਗਸਾਹ।
(ਅ) ਇੰਦ੍ਰ ਬ੍ਰਿਥਾ ਸੁਣਾਈ ਆਪਣੇ ਹਾਲ ਦੀ।
(ੲ) ਛੀਨ ਲਈ ਠਕੁਰਾਈ ਸਾਤੇ ਦਾਨਵੀ।
(ਸ) ਲੋਕੀ ਤਿਹੀ ਫਿਰਾਈ ਦੋਹੀ ਆਪਣੀ।
(ਹ) ਬੈਠੇ ਵਾਇ ਵਧਾਈ ਤੇ ਅਮਰਾਵਤੀ।
(ਕ) ਦਿਤੇ ਦੇਵ ਭਜਾਈ ਸਭਨਾ ਰਾਕਸਾਂ।
(ਖ) ਕਿਨੈ ਨ ਜਿਤਾ ਜਾਈ ਮਹਿਖੇ ਦੈਤ ਨੂ।
(ਗ) ਤੇਰੀ ਸਾਮ ਤਕਾਈ ਦੇਵੀ ਦੁਰਗਸਾਹ!

(੪) ਇਕ ਦਿਨ ਆਪਣੇ ਰਾਜਭਵਨ ਤੋਂ 'ਸਫਟਿਕ ਸਰੋਵਰ' ਵਿੱਚ ਸਨਾਨ ਕਰਨ ਦੁਰਗਾ ਆਈ।

(ਅ) ਮੌਕਾ ਪਾਕੇ ਇੰਦ੍ਰ ਨੇ ਆਪਣੇ ਹਾਲ ਦੀ ਦੁਖਭਰੀ ਕਥਾ (ਬ੍ਰਿਥਾਵਯਥਾ) ਸੁਣਾਈ

(ੲ) 'ਅਸਾਡੇ ਪਾਸੋਂ ਹੁਕੂਮਤ ਦੈਤਾਂ ਨੇ ਖੋਹ ਲਈ ਹੈ

(ਸ) ਰਾਖਸਾਂ ਨੇ ਤੇਹਾਂ ਲੋਕਾਂ ਵਿਚ ਆਪਣੀ ਆਗਯਾ ਦਾ ਢੰਡੋਰਾ ਫੇਰ ਦਿੱਤਾ ਹੈ,

(ਹ) ਅਮਰਾਵਤੀ (ਦੇਵਪੁਰੀ) ਵਿਚ ਉਹ ਵਧਾਈ ਦੇ ਵਾਜੇ ਵਜਾ ਕੇ ਬੈਠ ਗਏ ਹਨ,

(ਕ) ਸਾਰੇ ਰਾਖਸਾਂ ਨੇ ਇਕੱਠੇ ਹੋਕੇ ਦੇਵਤੇ ਭਜਾ ਦਿੱਤੇ

(ਖ) ਸਾਡੇ ਵਿਚੋਂ ਕਿਸੇ ਨੇ ਜਾਕੇ ਮਹਿਖਾਸੁਰ ਦੈਤ ਨੂੰ ਨਹੀਂ ਜਿੱਤਿਆ,

(ਗ) ਹਾਰਕੇ ਦੇਵਤਿਆਂ ਨੇ, ਹੇ ਮਹਾਰਾਣੀ ਦੁਰਗਾ! ਤੇਰੀ ਸ਼ਰਣ ਤੱਕੀ ਹੈ।

## ਪਉੜੀ

(੫) ਦੁਰਗਾ ਬੈਣ ਸੁਣੰਦੀ ਹਸੀ ਹੜਹੜਾਇ।
(ਅ) ਓਹੀ ਸੀਹੁ ਮੰਗਾਇਆ, ਰਾਕਸ ਭਖਣਾ।
(ੲ) ਚਿੰਤਾ ਕਰਹੁ ਨ ਕਾਈ ਦੇਵਾਂ ਨੂ ਆਖਿਆ।
(ਸ) ਰੋਹ ਹੋਈ ਮਹਾਮਾਈ ਰਾਕਸਿ ਮਾਰਣੇ।

(੫) ਇੰਦ੍ਰ ਦੇ ਬਚਨ ਸੁਣਕੇ ਦੇਵੀ ਨੇ ਅੱਟਹਾਸ* ਕੀਤਾ,
(ਅ) ਸਵਾਰੀ ਲਈ ਦੁਰਗਾ ਨੇ ਆਪਣਾ ਓਹੀ ਸ਼ੇਰ ਮੰਗਵਾਇਆ, ਜੋ ਰਾਖਸ਼ਾਂ ਨੂੰ ਖਾ ਜਾਣ ਵਾਲਾ ਹੈ,
(ੲ) ਦੇਵਤਿਆਂ ਨੂੰ ਆਖਿਆ, 'ਤੁਸੀਂ ਫਿਕਰ ਨਾ ਕਰੋ'
(ਸ) ਰਾਖਸਾਂ ਦੇ ਮਾਰਨ ਲਈ ਮਹਾਮਾਤਾ ਕ੍ਰੋਧ ਵਿਚ ਆਈ.

ਦੋਹਰਾ

(੬) ਰਾਖਸ ਆਏ ਰੋਹਲੇ ਖੇਤ ਭਿੜਨ ਕੇ ਚਾਇ
(ਅ) ਲਸਕਨਿ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ

(੬) ਦੇਵੀ ਦੀ ਚੜ੍ਹਾਈ ਵੇਖਕੇ ਕ੍ਰੋਧੀ ਰਾਖਸ ਭੀ ਮੁਕਾਬਲੇ ਦਾ ਚਾਉ ਕਰਕੇ ਮੈਦਾਨੇ ਜੰਗ ਵਿਚ ਆਏ,
(ਅ) ਤਲਵਾਰਾਂ ਅਤੇ ਬਰਛੀਆਂ ਲਸਕਦੀਆਂ (ਚਮਕਦੀਆਂ) ਹਨ, ਜਿਨ੍ਹਾਂ ਨਾਲ ਸੂਰਜ ਭੀ ਢਕਿਆ ਗਿਆ ਹੈ.

*ਅੱਟਹਾਸ ਤੋਂ ਭਾਵ ਦੇਵਤਿਆਂ ਦੀ ਬੁਜ਼ਦਿਲੀ ਤੇ ਕਟਾਖਸ਼ ਹੈ।

# ਪਉੜੀ

(ੳ) ਦੁਹਾਂ ਕੰਧਾਰਾਂ* ਮੁਹ ਜੁੜੇ ਢੋਲ ਸੰਖ ਨਗਾਰੇ ਬਜੇ
(ਅ) ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸਜੇ।
(ੲ) ਜੁਟੇ ਸਉਹੇਂ ਜੁਧ ਨੂੰ ਇਕਿ ਜਾਤ ਨ ਜਾਣਨ ਭਜੇ
(ਸ) ਖੇਤ ਅੰਦਰਿ ਜੋਧੇ ਗਜੇ।

(ੳ) ਬਾਕਾਇਦਾ ਸਜੀਆਂ ਹੋਈਆਂ ਦੋਹਾਂ ਫੌਜਾਂ ਦੇ* ਮੂੰਹ ਜੁਟੇ, ਢੋਲ, ਸੰਖ ਅਤੇ ਨਗਾਰੇ ਵੱਜ ਉਠੇ.

(ਅ) ਤਲਵਾਰਾਂ ਅਤੇ ਬਖਤਰਾਂ+ ਨਾਲ ਸਜੇ ਹੋਏ ਜੋਸ਼ੀਲੇ ਰਾਖਸ ਮੁਕਾਬਲੇ ਵਿਚ ਆਏ.

(ੲ) ਸਾਮ੍ਹਣੇ ਹੋਕੇ ਯੁੱਧ ਕਰਨ ਲਈ ਜੁਟ ਪਏ, ਜਿਨ੍ਹਾਂ ਵਿੱਚ ਕਈ ਯੋਧੇ ਅਜੇਹੇ ਹਨ ਜੋ ਭੱਜਣ ਲਈ ਜੰਮੇ (ਜਾਤ) ਹੀ ਨਹੀਂ, ਅਤੇ ਜਿਨ੍ਹਾਂ ਨੂੰ ਭੱਜਣਾ ਆਉਂਦਾ ਹੀ ਨਹੀਂ.

(ਸ) ਜੰਗ ਦੇ ਮੈਦਾਨ ਵਿਚ ਜੋਧਾ ਲੋਕ ਗਰਜੇ.

* ਕੰਧਾਰ ਸ਼ਬਦ ਦਾ ਮੂਲ ਸੰਸਕ੍ਰਿਤ 'ਸਕੰਧਾਵਾਰ' ਹੈ, ਜਿਸਦਾ ਅਰਥ ਹੈ ਜੁੱਧ ਵੇਲੇ ਬਾਕਾਇਦਾ ਸਥਾਪਨ ਕੀਤੀ ਹੋਈ ਫੌਜ

\+ ਬਖਤਰ ਦਾ ਮੂਲ ਫਾਰਸੀ 'ਬਕਤਰ' ਹੈ, ਜਿਸਦਾ ਅਰਥ ਹੈ ਲੋਹੇ ਦੀਆਂ ਕੜੀਆਂ ਦਾ ਜਾਲ, ਜੋ ਕੁੜਤੇ ਵਾਂਙ ਜੋਧੇ ਪਹਿਨਦੇ ਹਨ, ਆਮ ਅਰਥ ਵਿਚ ਇਹ ਸੰਜੋ (ਕਵਚ) ਮਾਤ੍ਰ ਵਾਸਤੇ ਭੀ ਵਰਤਿਆ ਜਾਂਦਾ ਹੈ.

# ਪਉੜੀ

(੮) ਜੰਗ ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ
(ਅ) ਝੂਲਨ ਨੇਜੇ ਬੈਰਕਾਂ* ਨੀਸਾਣ ਲਸਨਿ ਲਸਾਵਲੇ।
(ੲ) ਢੋਲ ਨਗਾਰੇ ਪਉਣ ਦੇ ਊਘਨ ਜਾਣ ਜਟਾਵਲੇ+
(ਸ) ਦੁਰਗਾ ਦਾਨੋ ਡਹੇ ਰਣ ਨਾਦ ਵਜਨ ਖੇਤ ਭੀਹਾਵਲੇ
(ਹ) ਬੀਰ ਪਰੋਤੇ ਬਰਛੀਏਂ ਜਣੁ ਡਾਲ ਚਮੁਟੇ ਆਵਲੇ
(ਕ) ਇਕਿ ਵਢੇ ਤੇਗੀਂ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ।

(੮) ਮੁਸਾਫਾ (ਜੰਗ) ਦਾ ਜੰਗ (ਘੰਟਾ) ਵੱਜਿਆ, ਅਤੇ ਰਣ ਵਿਚ ਉਤਸਾਹ ਵਾਲੇ, (ਜਿਨ੍ਹਾਂ ਦੀ ਅਵਾਜ਼ ਤੋਂ ਜੰਗ ਕਰਨ ਦਾ ਚਾਉ ਉਪਜੇ), ਨਗਾਰਿਆਂ ਦਾ ਸ਼ਬਦ ਹੋਇਆ,

(ਅ) ਫਹਰਾਉਂਦੇ ਹਨ ਨੇਜ਼ੇ ਅਤੇ ਝੰਡੀਆਂ* ਚਮਕੀਲੇ ਨਿਸ਼ਾਨ ਲਸਕ ਰਹੇ ਹਨ,

(ੲ) ਢੋਲ ਅਤੇ ਨਗਾਰੇ ਅਜੇਹਾ ਸ਼ਬਦ ਦਿੰਦੇ ਹਨ, ਜਾਣੀਓਂ ਕੇਸਰੀ ਬਬਰ ਸ਼ੇਰ ਬੁੱਕ ਰਹੇ ਹਨ,

(ਸ) ਦੁਰਗਾ ਅਤੇ ਦੈਤ ਜੰਗ ਕਰਨ ਡਹਿ ਪਏ, ਮੈਦਾਨ ਵਿਚ ਘੋਰ ਵਾਜੇ ਵਜਦੇ ਹਨ,

(ਹ) ਯੋਧੇ ਬਰਛੀਆਂ ਨਾਲ ਇਉਂ ਪਰੋਤੇ ਗਏ, ਜਾਣੀਓ ਡਾਲੀ ਨਾਲ ਆਉਲੇ ਲੱਗੇ ਹੋਏ ਹਨ, ਭਾਵ-ਯੋਧਿਆਂ ਦੇ ਸਿਰ ਆਉਲੇ ਹਨ, ਡਾਲੀ ਬਰਛੀ ਹੈ,

(ਕ) ਕਈ ਤਲਵਾਰਾਂ ਦੇ ਵੱਢੇ ਇਉਂ ਤੜਫਦੇ ਹਨ, ਮਾਨੋ ਸ਼ਰਾਬ ਪੀਕੇ ਪਾਗਲ ਹੋਏ ਲੋਕ ਲਿਟ ਰਹੇ ਹਨ.

* ਬੈਰਕ ਅਰਬੀ ਸ਼ਬਦ ਹੈ, ਜਿਸ ਦਾ ਅਰਥ ਛੋਟੀ ਝੰਡੀ ਹੈ ਇਸਦਾ ਅਰਥ ਨਿਸ਼ਾਨ ਦਾ ਫਰਹਰਾ ਭੀ ਹੈ,

\+ ਜਟਾਵਲੇ ਕੇਸਰ (ਅਯਾਲ) ਵਾਲੇ ਬੱਬਰ ਸ਼ੇਰ, ਊਘਨ ਬੁੱਕਦੇ ਹਨ.

**(ਖ) ਇਕਿ ਚੁਣਿ ਚੁਣਿ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ।**

**(ਗ) ਗਦਾ ਤ੍ਰਿਸੂਲਾ ਬਰਛੀਆਂ ਤੀਰ ਵਗਨਿ ਖਰੇ ਉਤਾਵਲੇ।**

**(ਘ) ਜਣੁ ਡਸੇ ਭੁਜੰਗਮ ਸਾਵਲੇ।**

**(ਙ) ਮਰਿ ਜਾਵਨ ਬੀਰ ਰੁਹਾਵਲੇ।**

(ਖ) ਕਈ ਖਾਸ ਯੋਧੇ, ਚੁਗ ਚੁਗਕੇ ਝੁੰਡ (ਝਾੜ) ਵਿਚੋਂ ਵੰਗਾਰਕੇ ਕੱਢੀਦੇ ਹਨ,

(ਗ) ਗਦਾ ਤ੍ਰਿਸੂਲ ਬਰਛੀਆਂ ਦੇ ਪ੍ਰਹਾਰ ਹੋਂਦੇ ਹਨ ਅਤੇ ਤੇਜ਼ੀ ਨਾਲ ਤੀਰ ਚਲਦੇ ਹਨ,

(ਘ) ਮਾਨੋ ਕਾਲੇ ਸੱਪਾਂ ਦੇ ਡੰਗੇ ਹੋਏ,

(ਙ) ਜੋਸ਼ੀਲੇ ਯੋਧੇ ਮਰ ਜਾਂਦੇ ਹਨ, ਭਾਵ-ਤੀਰ ਸੱਪਾਂ ਵਾਂਗ ਜਾਨ ਲੈਂਦੇ ਹਨ।

# ਪਉੜੀ

(ੳ) ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ।
(ਅ) ਧਾਏ ਰਾਕਸ ਰੋਹਲੇ ਚਉਗਿਰਦੋਂ ਭਾਰੇ।
(ੲ) ਹਥੀਂ ਤੇਗਾਂ ਪਕੜਿਕੈ ਰਣ ਭਿੜੇ ਕਰਾਰੇ।
(ਸ) ਕਦੇ ਨ ਨਠੇ ਜੁਧ ਤੇ ਜੋਧੇ ਜੁਝਾਰੇ।
(ਹ) ਦਿਲ ਵਿਚਿ ਰੋਹ ਬਢਾਇਕੈ ਮਾਰ ਮਾਰ ਪੁਕਾਰੇ।
(ਕ) ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ।
(ਖ) ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ।

(ੳ) ਕ੍ਰੋਧ ਭਰੀ (ਪ੍ਰਚੰਡ) ਚੰਡੀ ਨੂੰ ਦੇਖਣ ਸਾਰ, ਜੰਗ ਵਿਚ ਨਗਾਰੇ ਖੜਕੇ,
(ਅ) ਗੁਸੈਲੇ, ਵਡੇ ਕੱਦਾਵਰ ਰਾਖਸ ਚਾਰੇ ਪਾਸਿਓਂ ਹੱਲਾ ਕਰਕੇ ਪਏ,
(ੲ) ਹੱਥਾਂ ਵਿਚ ਤਲਵਾਰਾਂ ਫੜਕੇ ਜੰਗ ਅੰਦਰ ਕਰਾਰਾ ਭੇੜ ਕੀਤਾ,
(ਸ) ਜੁੱਧ ਕਰਨ ਵਿਚ ਨਿਪੁਣ, ਜੋ ਕਦੇ ਜੰਗ ਤੋਂ ਨੱਠੇ ਨਹੀਂ,
(ਹ) ਦਿਲ ਵਿਚ ਕ੍ਰੋਧ ਵਧਾਕੇ, ਮਾਰੋ! ਮਾਰੋ! ਸ਼ਬਦ ਪੁਕਾਰਨ ਲਗੇ,
(ਕ) ਪ੍ਰਚੰਡ (ਤੇਜਵਾਨ) ਚੰਡੀ ਨੇ ਮਾਰਕੇ ਯੋਧਿਆਂ ਨੂੰ ਖੇਤ ਵਿਚ ਲਿਟਾ ਦਿੱਤਾ,
(ਖ) ਮਾਨੋ ਬਿਜਲੀ ਦੇ ਮਾਰੇ ਭਾਰੇ ਮੁਨਾਰੇ* ਸਿਰ ਪਰਣੇ ਡਿਗੇ ਹਨ.

* ਮੁਨਾਰਾ ਸ਼ਬਦ ਦਾ ਮੂਲ ਅਰਬੀ 'ਮੀਨਾਰ' ਹੈ, ਜਿਸਦਾ ਅਰਥ ਨੂਰ ਪ੍ਰਕਾਸ਼ ਦਾ ਥਾਂ ਹੈ, ਮੁਨਾਰਿਆਂ ਉਤੇ ਖੁਸ਼ਕੀ ਅਤੇ ਸਮੁੰਦ੍ਰੀ ਰਾਹਾਂ ਦੇ ਗਯਾਨ ਲਈ ਰੌਸ਼ਨੀ ਰਖੀ ਜਾਂਦੀ ਹੈ.

## ਪਉੜੀ

(੧੦) ਚੋਟ ਪਈ ਦਮਾਮੇ ਦਲਾਂ ਮੁਕਾਬਲਾ।
(ਅ) ਦੇਵੀ ਦਸਤ ਨਚਾਈ ਸੀਹਣ ਸਾਰ ਦੀ।
(ੲ) ਪੇਟ ਮਲੰਦੇ* ਲਾਈ ਮਹਿਖੇ ਦੈਤ ਨੂੰ।
(ਸ) ਗੁਰਦੇ ਆਂਦਾਂ ਖਾਈ ਨਾਲੇ ਰੁਕੜੇ+
(ਹ) ਜੇਹੀ ਦਿਲ ਵਿਚਿ ਆਈ ਕਹੀ ਸੁਣਾਇਕੈ।
(ਕ) ਚੋਟੀ ਜਾਣੁ ਦਿਖਾਈ ਤਾਰੇ ਧੂਮਕੇਤੁ।

(੧੦) ਨਗਾਰੇ ਤੇ ਚੋਬ ਦੀ ਸੱਟ ਪਈ, ਫੌਜਾਂ ਦਾ ਮੁਕਾਬਲਾ ਹੋਇਆ,
(ਅ) ਦੇਵੀ ਨੇ ਲੋਹੇ ਦੀ ਸ਼ੇਰਣੀ (ਤਲਵਾਰ) ਹੱਥ ਵਿਚ ਨਚਾਈ, ਭਾਵ- ਫੁਰਤੀ ਨਾਲ ਘੁਮਾਈ,
(ੲ) ਅਤੇ ਮਹਿਖਾਸੁਰ ਬਕਬਾਦੀ ਦੈਂਤ ਦੇ ਪੇਟ ਵਿਚ ਮਾਰੀ, ਅਰਥਾਤ ਮਹਿਖਾਸੁਰ ਦੇ ਭੇਜੇ ਹੋਏ ਫੌਜੀ ਅਫਸਰ ਤੇ ਤਲਵਾਰ ਚਲਾਈ.
(ਸ) ਗੁਰਦੇ ਆਂਦਰਾਂ ਅਤੇ ਪਸਲੀਆਂ ਨੂੰ ਤਲਵਾਰ ਖਾ ਗਈ,
(ਹ) ਇਸ ਤਲਵਾਰ ਦੀ ਉਪਮਾਂ ਜੇਹੀ ਮੇਰੇ ਦਿਲ ਆਈ ਹੈ ਸੋ ਪ੍ਰਗਟ ਕੀਤੀ ਹੈ।
(ਕ) ਇਹ ਤਲਵਾਰ ਨਹੀਂ, ਮਾਨੋ ਧੂਮਕੇਤੁ ਤਾਰੇ ਨੇ ਆਪਣੀ ਚਮਕੀਲੀ ਬੋਦੀ ਵਿਖਾਈ ਹੈ।

* ਮਲੰਦਾ ਸ਼ਬਦ ਦਾ ਮੂਲ ਫ਼ਾਰਸੀ 'ਮੁਲੰਦ' ਹੈ, ਜਿਸਦਾ ਅਰਥ ਹੈ ਬਹੁਤ ਬੋਲਣ ਅਤੇ ਸ਼ੇਖੀ ਮਾਰਨ ਵਾਲਾ,

\+ ਰੁੱਕੜਾ ਦਾ ਅਰਥ ਗੁਰਦਾ ਅਤੇ ਪਸਲੀ ਦੋਵੇਂ ਹੈ.

## ਪਉੜੀ

(੧੧) ਚੋਟਾਂ ਪਵਨ ਨਗਾਰੇ ਅਣੀਆਂ ਜੁਟੀਆਂ।
(ਅ) ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ।
(ੲ) ਵਾਹਨ ਵਾਰੋ ਵਾਰੀ ਸੂਰੇ ਸੰਘਰੇ।
(ਸ) ਵਗੈ ਰਤ ਝੁਲਾਰੀ ਜਿਉਂ ਗੇਰੂ ਬਾਬਤ੍ਰਾ।
(ਹ) ਦੇਖਨ ਬੈਠ ਅਟਾਰੀ ਨਾਰੀ ਰਾਕਸਾਂ।
(ਕ) ਪਾਈ ਧੂਮ ਸਵਾਰੀ ਦੁਰਗਾ ਦਾਨਵੀ।

(੧੧) ਨਗਾਰੇ ਵੱਜ ਰਹੇ ਹਨ, ਫੌਜਾਂ ਜੁਟ ਪਈਆਂ ਹਨ,
(ਅ) ਦੇਵਤਿਆਂ ਅਤੇ ਦੈਤਾਂ ਨੇ ਮਿਆਨੋ ਤਲਵਾਰਾਂ ਸੂਤ ਲਈਆਂ ਹਨ,
(ੲ) ਸੰਘਰ (ਜੰਗ) ਵਿਚ ਸੂਰਮੇ ਵਾਰੋ ਵਾਰੀ ਤਲਵਾਰਾਂ ਚਲਾਉਂਦੇ ਹਨ,
(ਸ) ਝਲਾਰਾਂ (ਕੂਲ੍ਹਾਂ) ਵਿਚ ਲੋਹੂ ਇਉਂ ਵਗ ਰਿਹਾ ਹੈ, ਜਿਵੇਂ ਗੇਰੂਆ ਆਬ ਉਤਰਦਾ ਹੈ, ਅਰਥਾਤ ਗੇਰੂ ਦੇ ਪਹਾੜ ਤੇ ਮੀਂਹ ਪੈਣ ਤੋਂ ਲਾਲ ਪਾਣੀ ਝਰਦਾ ਹੈ,
(ਹ) ਰਾਖਸਾਂ ਦੀਆਂ ਇਸਤ੍ਰੀਆਂ ਉੱਚੇ ਟਿੱਲਿਆਂ ਤੇ ਬੈਠਕੇ ਜੰਗ ਦੇਖਦੀਆਂ ਹਨ,
(ਕ) ਦੁਰਗਾ ਅਤੇ ਦੈਤਾਂ ਦੇ ਵਾਹਨਾਂ ਨੇ ਧੂੰਮ ਮਚਾ ਦਿੱਤੀ ਹੈ, ਭਾਵ-ਹਾਥੀ, ਘੋੜੇ, ਊਂਟ, ਝੋਟੇ, ਸ਼ੇਰ ਆਦਿਕਾਂ ਦੇ ਸ਼ਬਦ ਦਾ ਕੁਲਾਹਲ ਮਚ ਗਿਆ ਹੈ।

## ਪਉੜੀ

(੧੨) ਲਖ ਨਗਾਰੇ ਵਜਨ ਆਮ੍ਹੋ ਸਾਮ੍ਹਣੇ।
(ਅ) ਰਾਕਸ ਰਣੋ ਨ ਭਜਨ ਰੋਹੇ ਰੋਹਲੇ।
(ੲ) ਸੀਹਾਂ ਵਾਂਗੂ ਗਜਨ ਸਭੇ ਸੂਰਮੇ।
(ਸ) ਤਣਿ ਤਣਿ ਕੈਬਰ ਛਡਨ ਦੁਰਗਾ ਸਾਮ੍ਹਣੇ।

(੧੨) ਮੁਕਾਬਲੇ ਵਿਚ ਲੱਖਾਂ ਨਗਾਰੇ ਵੱਜਦੇ ਹਨ,
(ਅ) ਜੋਸ਼ੀਲੇ ਰਾਖਸ ਕ੍ਰੋਧ ਵਿਚ ਆਏ ਜੰਗ ਤੋਂ ਪੈਰ ਪਿੱਛੇ ਨਹੀਂ ਹਟਾਉਂਦੇ,
(ੲ) ਸਾਰੇ ਸੂਰਮੇ ਸ਼ੇਰਾਂ ਵਾਂਙ ਗੱਜਦੇ ਹਨ,
(ਸ) ਖਿੱਚ ਖਿੱਚ ਕੇ ਦੇਵੀ ਦੇ ਸਨਮੁਖ ਤੀਰ ਛੱਡਦੇ ਹਨ,

# ਪਉੜੀ

(੧੩) ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ।
(ਅ) ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ+।
(ੲ) ਉਖਲੀਆਂ ਨਾਸਾਂ ਜਿਨਾ ਮੁਹ ਜਾਪਨ ਆਲੇ।
(ਸ) ਧਾਏ ਦੇਵੀ ਸਾਮਣੇ ਬੀਰ ਮੁਛਲੀਆਲੇ।
(ਹ) ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ।
(ਕ) ਗਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ।

(੧੩) ਦੂਹਰੀ ਚੋਬ ਸਹਿਤ, ਅਥਵਾ ਦੋਵੱਲੀ, ਜੰਜੀਰਦਾਰ* ਨਗਾਰੇ ਵੱਜੇ,
(ਅ) ਉਲਝੀਆਂ ਜਟਾਂ ਵਾਲੇ ਅਤੇ ਧੂੜਰੰਗੇ ਸਰਦਾਰ ਗਰਦ ਵਿਚ ਲਪੇਟੇ ਹੋਏ ਹਨ।
(ੲ) ਜਿਨ੍ਹਾਂ ਦੀਆਂ ਨਾਸਾਂ ਉੱਖਲੀਆਂ ਜੇਹੀਆਂ ਅਤੇ ਮੂੰਹ ਆਲਿਆਂ ਜੇਡੇ ਦਿਖਾਈ ਦਿੰਦੇ ਹਨ,
(ਸ) ਕੁੰਡੀਆਂ ਮੁੱਛਾਂ ਵਾਲੇ ਯੋਧੇ, ਦੇਵੀ ਦੇ ਸਾਮ੍ਹਣੇ ਹੱਲਾ ਕਰਕੇ ਆਏ,
(ਹ) ਇੰਦ੍ਰ ਜੇਹੇ ਸੂਰਮੇ ਜਿਨ੍ਹਾਂ ਨਾਲ ਲੜ ਕੇ ਥਕਗੇ, ਪਰ ਉਹ ਕਿਸੇ ਦੇ ਟਾਲੇ ਜੰਗ ਤੋਂ ਨਹੀਂ ਟਲੇ, (ਅਰਥਾਤ ਪਿਛੇ ਪੈਰ ਨਹੀਂ ਰੱਖਿਆ),
(ਕ) ਦੇਵੀ ਨੂੰ ਚੁਫੇਰਿਓਂ ਘੇਰਕੇ ਇਉਂ ਗੱਜੇ, ਜਾਣਿਓਂ ਕਾਲੇ ਬੱਦਲ ਹਨ.

* ਜੋ ਧੌਂਸੇ, ਉੱਠ, ਘੋੜੇ ਆਦਿਕਾਂ ਤੇ ਰੱਖਕੇ ਵਜਾਈਦੇ ਸਨ, ਉਹ ਜੰਜੀਰ ਨਾਲ ਪਰਸਪਰ ਜਕੜੇ ਰਹਿੰਦੇ, ਤਾਕਿ ਵੱਖ ਨਾ ਹੋ ਸਕਣ, ਇਸ ਲਈ ਸੰਗਲੀਵਾਲੇ ਲਿਖਿਆ ਹੈ, ਇਨ੍ਹਾਂ ਨੂੰ ਜੁੜੁੱਤ ਨਗਾਰੇ ਭੀ ਆਖੀਦਾ ਹੈ.

\+ ਜਟਾਲ ਦਾ ਅਰਥ ਕ੍ਰੋਧੀ ਆਦਿ ਭੀ ਹੈ, ਦੇਖੋ, ਪਉੜੀ ੪੬ ਦਾ ਫੁਟਨੋਟ.

# ਪਉੜੀ

(੧੪) ਚੋਟ ਪਈ ਖਰਚਾਮੀ ਦਲਾਂ ਮੁਕਾਬਲਾ।
(ਅ) ਘੇਰ ਲਈ ਵਰਿਆਮੀ ਦੁਰਗਾ ਆਇਕੈ।
(ੲ) ਰਾਕਸ ਵਡੇ ਅਲਾਮੀ+ ਭਜ ਨ ਜਾਣਦੇ।
(ਸ) ਅੰਤ ਹੋਏ ਸੁਰਗਾਮੀ ਮਾਰੇ ਦੇਵਤਾ।

(੧੪) ਖਰਚਾਮਾਂ ਦੀ, ਅਥਵਾ ਖਰਚਾਮਾਂ* ਤੇ ਫੌਜਾਂ ਦਾ ਮੁਕਾਬਲਾ ਹੋਣ ਪੁਰ ਸੱਟ ਪਈ,
(ਅ) ਬਹਾਦੁਰਾਂ ਨੇ ਚੁਫੇਰਿਓਂ ਆਕੇ ਦੇਵੀ ਘੇਰ ਲਈ,
(ੲ) ਵਡੇ ਹੋਸ਼ਿਆਰ+ ਰਾਖਸ ਨੱਠਣਾ ਜਾਣਦੇ ਹੀ ਨਹੀਂ,
(ਸ) ਦੇਵਤਿਆਂ ਦੇ ਮਾਰੇ ਅੰਤ ਨੂੰ ਸੁਰਗ ਵਿਚ ਜਾ ਪੁਜੇ।

* 'ਖ਼ਰ' ਫ਼ਾਰਸੀ ਸ਼ਬਦ ਹੈ ਜਿਸਦਾ ਅਰਥ ਸਾਜ ਬਜਾਉਣ ਦਾ ਡੰਡਾ ਗਜ਼ ਆਦਿ ਹੈ। ਚੰਮ ਉੱਤੇ ਖ਼ਰ ਦੀ ਸੱਟ ਪਈ. ਖਰਚਾਮ ਇੱਕ ਵਾਜਾ ਭੀ ਹੈ, ਜੋ ਨਗਾਰੇ ਵਾਂਙ ਹੇਠੋਂ ਤਿੱਖੀ ਗੋਲਾਈ ਨਹੀਂ ਰਖਦਾ. ਇਸ ਦਾ ਥੱਲਾ ਚਪਤੇਲਾ ਹੁੰਦਾ ਹੈ.
"ਦੈ ਚੋਬ ਦਮਾਮਨ ਉਸਟ ਖਰੀ ਖਰਚਾਮ ਅਨੇਕ ਬਜੈਂ ਝਨਕਾਰਾ" ਅਤੇ "ਖਰਚਾਮ ਅਸਪੀ ਕੁੰਚਰੀ ਸੁਤਰੀ", (ਸਰਵਲੋਹ) ਜੋ ਖ਼ਰ ਗਧੇ ਦੇ ਚੰਮ ਦਾ ਨਗਾਰਾ ਆਖਦੇ ਹਨ ਉਹ ਭੁੱਲ ਕਰਦੇ ਹਨ.

\+ ਅੱਲਾਮੀ ਅਰਬੀ ਸ਼ਬਦ ਹੈ, ਜਿਸ ਦਾ ਅਰਥ ਹੈ ਬਹੁਤ ਹੋਸ਼ਿਆਰ.

# ਪਉੜੀ

(੧੫) ਅਗਣਿਤ ਘੁਰੇ ਨਗਾਰੇ ਦਲਾਂ ਭਿੜੰਦਿਆਂ।
(ਅ) ਪਾਏ ਮਹਿਖਲ ਭਾਰੇ ਦੇਵਾਂ ਦਾਨਵਾਂ।
(ੲ) ਵਾਹਨ ਫਟ ਕਰਾਰੇ ਰਾਕਸ ਰੋਹਲੇ।
(ਸ) ਜਾਪਨ ਤੇਗੀ ਆਰੇ ਮਿਆਨੋ ਧੂਹੀਆਂ।
(ਹ) ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ।
(ਕ) ਦੇਵੀ ਆਪ ਸਵਾਰੇ ਪਬਾਂ ਜਵੇਹਣੇ।
(ਖ) ਕਦੇ ਨ ਆਖਨ ਹਾਰੇ, ਧਾਵਨ ਸਾਮ੍ਹਣੇ।
(ਗ) ਦੁਰਗਾ ਸਭ ਸੰਘਾਰੇ ਰਾਖਸ ਖੜਗ ਲੈ।

(੧੫) ਫੌਜਾਂ ਦਾ ਭੇੜ ਹੋਣ ਪੁਰ ਬੇਸ਼ੁਮਾਰ ਨਗਾਰੇ ਵੱਜੇ,
(ਅ) ਦੇਵਤਿਆਂ ਅਤੇ ਦੈਤਾਂ ਨੇ ਭਾਰੀ ਝੋਟੇ-ਭੇੜ (ਮਹਿਖਲ) ਪਾਇਆ,
(ੲ) ਕ੍ਰੋਧੀ ਰਾਖਸ, ਕਾਰੀ ਫੱਟ ਵਾਹੁੰਦੇ ਹਨ,
(ਸ) ਮਿਆਨਾਂ ਤੋਂ ਕੱਢੀਆਂ ਤਲਵਾਰਾਂ ਮਾਨੋ ਆਰੇ ਹਨ,
(ਹ) ਜੰਗ ਵਿਚ ਯੋਧੇ ਮੁਨਾਰਿਆਂ ਜੇਹੇ ਦਿਖਾਈ ਦਿੰਦੇ ਹਨ,
(ਕ) ਪੱਬਾਂ (ਪਹਾੜਾਂ) ਜੇਹੇ ਦੈਤ ਦੇਵੀ ਨੇ ਖੁਦ ਮੈਦਾਨ ਅੰਦਰ ਸਵਾਰੇ, (ਸੁਲਾ ਦਿੱਤੇ)
(ਖ) ਜੋ ਕਦੇ ਮੂੰਹੋਂ ਨਹੀਂ ਆਖਦੇ ਸਨ ਕਿ, 'ਅਸੀਂ ਹਾਰੇ', ਜੋ ਸਾਮ੍ਹਣੇ ਹੀ ਨੱਠਕੇ ਆਉਂਦੇ ਸਨ,
(ਗ) ਅਜੇਹੇ ਰਾਖਸ ਦੁਰਗਾ ਨੇ ਤਲਵਾਰ ਫੜਕੇ ਮਾਰ ਮੁਕਾਏ.

# ਪਉੜੀ

(੧੬) ਉਮਲ ਲਥੇ ਜੋਧੇ ਮਾਰੂ ਬਜਿਆ।
(ਅ) ਬਦਲ ਜਿਉਂ ਮਹਿਖਾਸੁਰ ਰਣ ਵਿਚਿ ਗਜਿਆ।
(ੲ) ਇੰਦਰ ਜੇਹਾ ਜੋਧਾ ਮੈਥਉ ਭਜਿਆ।
(ਸ) ਕਉਣ ਵਿਚਾਰੀ ਦੁਰਗਾ ਜਿਨ ਰਣ ਸਜਿਆ।

(੧੬) ਉਮਡਕੇ ਯੋਧੇ ਮੈਦਾਨੇ ਜੰਗ ਵਿਚ ਉਤਰੇ, ਜੁਝਾਰੂ ਰਾਗ* ਵੱਜਿਆ,
(ਅ) ਮਹਿਖਾਸੁਰ ਦੈਂਤ ਬੱਦਲ ਵਾਂਙ ਜੰਗ ਅੰਦਰ ਗੱਜਿਆ.
(ੲ) ਆਖਣ ਲੱਗਾ – 'ਇੰਦ੍ਰ ਜੇਹਾ ਜੋਧਾ ਤਾਂ ਮੈਥੋਂ ਭੱਜ ਗਿਆ ਹੈ,
(ਸ) ਇਹ ਵਿਚਾਰੀ ਦੁਰਗਾ ਕਿਸ ਗਿਣਤੀ ਵਿਚ ਹੈ, ਜਿਸ ਨੇ ਮੇਰੇ ਨਾਲ ਰਣ ਮੰਡਿਆ ਹੈ ?'

* ਮਾਰੂ ਰਾਗ ਦਾ ਅਰਥ ਹੈ ਜਿਸਦੇ ਅਸਰ ਵਿਚ ਯੋਧਾ ਕਟ ਜਾਣ ਲਈ ਤਿਆਰ ਹੋ ਜਾਵੇ. ਕਈ ਮਾਰੂ ਰਾਗ ਨੂੰ ਭੀ ਯੁੱਧ ਦਾ ਖਾਸ ਰਾਗ ਮੰਨਦੇ ਹਨ.

# ਪਉੜੀ

(੧੭) ਬਜੇ ਢੋਲ ਨਗਾਰੇ ਦਲਾਂ ਮੁਕਾਬਲਾ।
(ਅ) ਤੀਰ ਫਿਰੈਂ ਰੈਬਾਰੇ ਆਮ੍ਹੋ ਸਾਮ੍ਹਣੇ।
(ੲ) ਅਗਣਿਤ ਬੀਰ ਸੰਘਾਰੇ ਲਗਦੀ ਕੈਬਰੀਂ।
(ਸ) ਡਿਗੇ ਜਾਣਿ ਮੁਨਾਰੇ ਮਾਰੇ ਬਿਜੁ ਦੇ।
(ਹ) ਖੁਲੀ ਵਾਲੀਂ ਦੈਤ ਅਹਾੜੇ ਸਭੇ ਸੂਰਮੇ।
(ਕ) ਸੁਤੇ ਜਾਣੁ ਜਟਾਲੇ ਭੰਗਾਂ ਖਾਇਕੈ।

(੧੭) ਫੌਜਾਂ ਦਾ ਮੁਕਾਬਲਾ ਹੋਣ ਪੁਰ ਢੋਲ ਅਤੇ ਨਗਾਰੇ ਵਜੇ,
(ਅ) ਦੋਹਾਂ ਪਾਸਿਆਂ ਤੋਂ ਤੀਰ ਇਉਂ ਫਿਰ ਰਹੇ ਹਨ, ਮਾਨੋ ਰਹਬਰੀ ਕਰਨ ਵਾਲੇ ਵਿਚੋਲੇ ਹਨ,
(ੲ) ਤੀਰਾਂ ਦੇ ਲਗਣ ਪੁਰ ਬੇਸ਼ੁਮਾਰ ਯੋਧੇ ਮਾਰੇ ਗਏ,
(ਸ) ਇਸ ਤਰ੍ਹਾਂ ਡਿੱਗ ਪਏ, ਜਾਣੀਓਂ ਬਿਜਲੀ ਦੇ ਮਾਰੇ ਮੁਨਾਰੇ ਡਿੱਗੇ ਹਨ,
(ਹ) ਸਾਰੇ ਸੂਰਮੇ ਦੈਤ, ਬਿਖਰੇ ਹੋਏ ਵਾਲਾਂ ਵਾਲੇ, ਭੈਦਾਯਕ ਸ਼ਬਦ ਬੋਲ ਉਠੇ,
(ਕ) ਜੰਗ ਵਿਚ ਇਉਂ ਸੌਂ ਗਏ, ਜਾਣੀਓਂ ਭੰਗਾਂ ਪੀਕੇ ਜਟਾਧਾਰੀ ਸੌਂ ਗਏ ਹਨ।

# ਪਉੜੀ

(੧੮) ਦੁਹਾਂ ਕੰਧਾਰਾਂ ਮੁਹ ਜੁੜੇ ਨਾਲਿ ਧਉਂਸਾ ਭਾਰੀ।
(ਅ) ਕੜਕ ਉਠਿਆ ਫੌਜ ਤੇ ਵਡਾ ਅਹੰਕਾਰੀ।
(ੲ) ਲੈਕੇ ਚਲਿਆ ਸੂਰਮੇ ਨਾਲਿ ਵਡੇ ਹਜਾਰੀ।
(ਸ) ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ।
(ਹ) ਉਮਲ ਲਥੇ ਸੂਰਮੇ ਮਾਰ ਮਚੀ ਕਰਾਰੀ।
(ਕ) ਜਾਪੇ ਚਲੇ ਰਤੁ ਦੇ ਸਲਲੇ+ ਜਟਧਾਰੀ।

(੧੮) ਦੋਹਾਂ ਸੰਕੰਧਾਵਾਰਾਂ* ਦੇ ਮੂੰਹ ਜੁੜੇ, ਇਨ੍ਹਾਂ ਨਾਲ ਭਾਰੀ ਨੌਬਤਾਂ ਹਨ,
(ਅ) ਵਡਾ ਅਹੰਕਾਰੀ (ਮਹਿਖਾਸੁਰ) ਕੜਕ ਕੇ ਫੌਜ ਵਿੱਚੋਂ ਵਧਿਆ,
(ੲ) ਵਡੇ ਮਨਸਬਦਾਰ ਸੂਰਮੇ ਆਪਣੇ ਨਾਲ ਲੈਕੇ ਤੁਰਿਆ,
(ਸ) ਅਤੇ ਮਿਆਨ ਤੋਂ ਭਾਰੀ ਖੰਡਾ ਸੂਤਿਆ,
(ਹ) ਸੂਰਮੇ ਉਮੰਡਕੇ ਮੈਦਾਨ ਵਿੱਚ ਉਤਰੇ ਅਤੇ ਕਰੜੀ ਮਾਰ ਮੱਚੀ,
(ਕ) ਲੋਹੂ ਦੇ ਨਾਲੇ+ ਵਹਿ ਤੁਰੇ ਮਾਨੋ ਜਟਾਧਾਰੀ (ਸ਼ਿਵ) ਦੀ ਜਟਾ ਵਿੱਚੋਂ ਜਲ ਪ੍ਰਵਾਹ ਨਿਕਲਿਆ ਹੈ।

* ਸਕੰਧਾਵਾਰ ਦਾ ਨਿਰਣਾ ਸੱਤਵੀਂ ਪਉੜੀ ਦੇ ਫੁਟਨੋਟ ਵਿਚ ਦੇਖੋ.

\+ ਜਾਪੇ ਦਾ ਅਰਥ ਹੈ ਜਾਯ ਆਪ, ਪਾਣੀ ਦਾ ਚਸ਼ਮਾ, ਨਾਲਾ ਕੂਲ ਆਦਿ, ਜਾਪੇ ਦੇ ਅਰਥ ਮਾਨੋ ਗੋਯਾ ਅਤੇ ਦਿਖਾਈ ਦਿੰਦਾ ਆਦਿ ਭੀ ਹਨ.

# ਪਉੜੀ

(੧੯) ਸਟ ਪਈ ਜਮਧਾਣੀ* ਦਲਾਂ ਮੁਕਾਬਲਾ।
(ਅ) ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ।
(ੲ) ਚੰਡੀ ਰਾਕਸ ਖਾਣੀ ਵਾਹੀ ਦੈਤ ਨੂ।
(ਸ) ਕੋਪਰ ਚੂਰ ਚਵਾਣੀ ਲਥੀ ਕਰਗ ਲੈ।
(ਹ) ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ।
(ਕ) ਲੈਂਦੀ ਅਘਾ ਸਿਧਾਣੀ ਸਿੰਗਾਂ ਧਉਲਦਿਆਂ।
(ਖ) ਕੂਰਮ ਸਿਰ ਲਹਲਾਣੀ ਦੁਸਮਨ ਮਾਰਕੈ।
(ਗ) ਵਢੇ ਗਨ ਤਿਖਾਣੀ ਮੂਏ ਖੇਤ ਵਿਚਿ।

(੧੯) ਚੋਬਾਂ ਦੀ ਸੱਟ ਜਮਧਾਣਾਂ* (ਨਗਾਰਿਆਂ) ਉੱਪਰ ਪਈ, ਫੌਜਾਂ ਦਾ ਮੁਕਾਬਲਾ ਹੋਇਆ,
(ਅ) ਦੇਵੀ ਨੇ ਮਿਆਨ ਤੋਂ ਤਲਵਾਰ ਧੂਹ ਲਈ,
(ੲ) ਰਾਖਸ ਭੱਖਣੀ ਚੰਡੀ ਨੇ (ਮਹਿਖਾਸੁਰ) ਦੈਤ ਨੂੰ ਚਲਾਈ,
(ਸ) ਸਿਰ ਦੀ ਖੋਪਰੀ ਅਤੇ ਚਵਾਣ (ਮੂੰਹ) ਨੂੰ ਚੀਰਕੇ ਸਰੀਰ ਦੇ ਪਿੰਜਰੇ ਤਕ ਤਲਵਾਰ ਉਤਰ ਗਈ,
(ਹ) ਘੋੜੇ ਦੇ ਕਵਚ,+ ਘੋੜੇ ਅਤੇ ਕਾਠੀ ਨੂੰ ਚੀਰਕੇ ਜਮੀਨ ਤੇ ਜਾ ਰੜਕੀ,
(ਕ) ਧੌਲ ਦੇ ਸਿੰਗਾਂ ਨੂੰ ਲੈਂਦੀ ਹੋਈ ਅਗਾਹਾਂ ਵਧੀ,
(ਖ) ਕੱਛੂ ਦੇ ਸਿਰ ਤੇ, ਦੁਸ਼ਮਣ ਨੂੰ ਮਾਰਕੇ ਜਾ ਚਮਕੀ,
(ਗ) ਮੈਦਾਨ ਜੰਗ ਵਿੰਚ ਮੁਰਦੇ ਇਉਂ ਪਏ ਹਨ, ਜਾਣੀਓਂ ਤਖਾਣਾਂ ਨੇ ਪੋਰੇ ਵਢੇ ਹਨ.

* ਯਮ-ਧਾਨ, ਉਹ ਨਗਾਰੇ ਹਨ, ਜੋ ਨਰ ਮਾਦੀ ਹੁੰਦੇ ਹਨ, ਜਿਵੇਂ ਤਬਲੇ ਦਾ ਪੁੜਾ ਸਿਆਹੀ ਵਾਲਾ ਅਤੇ ਧਾਮਾ ਹੁੰਦਾ ਹੈ, ਇਹ ਜੰਜੀਰ ਨਾਲ ਬੱਧੇ ਰਹਿੰਦੇ ਹਨ, ਅਰ ਜੋੜੀ ਹੀ ਘੋੜੇ, ਸ਼ੁਤਰ ਆਦਿ ਤੇ ਰੱਖੀਦੀ ਹੈ.

\+ ਪਾਖਰ (ਪਖਰ) ਉਹ ਕਵਚ ਹੈ, ਜੋ ਘੋੜੇ ਦੀ ਰਖਯਾ ਲਈ ਪਹਿਨਾਈਦਾ ਹੈ. ਇਹ ਲੋਹੇ ਦੀਆਂ ਕੜੀਆਂ ਦਾ ਜਾਲ ਹੋਇਆ ਕਰਦਾ ਹੈ.

(ਘ) ਰਣ ਵਿਚਿ ਘਤੀ ਘਾਣੀ ਲੋਹੂ ਮਿੰਜ ਦੀ।
(ਙ) ਚਾਰੇ ਜੁਗ ਕਹਾਣੀ ਚਲਗੁ ਤੇਗ ਦੀ।
(ਚ) ਬਿਧਣ* ਖੇਤ ਵਿਹਾਣੀ ਮਹਿਖੇ ਦੈਤ ਨੂ।

(ਘ) ਜੰਗ ਵਿਚ ਲਹੂ ਅਤੇ ਮਿੰਜ ਦੀ ਘਾਣੀ ਪੈ ਗਈ,
(ਙ) ਦੁਰਗਾ ਦੀ ਤਲਵਾਰ ਦੀ ਕਥਾ ਚਾਰੇ ਜੁਗਾਂ ਵਿੱਚ ਚਲੇਗੀ,
(ਚ) ਮਹਿਖਾਸੁਰ ਦੇ ਦੈਤਾਂ ਦੀ ਖੇਤ ਵਿਚ ਦੁਖਦਾਈ ਰਾਤ ਬੀਤੀ.*

* ਦੇਖੋ, ਪਉੜੀ ੪੩ ਦਾ ਫੁਟਨੋਟ.

## ਪਉੜੀ

(੨੦) ਇਤਿ ਮਹਖਾਸੁਰ ਦੈਤ ਮਾਰੇ, ਦੁਰਗਾ ਆਇਆ।
(ਅ) ਚਉਦਹ ਲੋਕਾਂ ਰਾਣੀ ਸਿੰਘ ਨਚਾਇਆ।
(ੲ) ਮਾਰੇ ਵੀਰ ਜਟਾਣੀ ਦਲ ਵਿਚਿ ਅਗਲੇ।
(ਸ) ਮੰਗਣ ਨਾਹੀ ਪਾਣੀ ਦਲੀਂ ਹਕਾਰਕੈ।
(ਹ) ਜਣੁ ਕਰੀ ਸਮਾਇ ਪਠਾਣੀ ਸੁਣਿਕੈ ਰਾਗ ਨੂ।
(ਕ) ਰਤੂ ਦੇ ਹੜਵਾਣੀ ਚਲੇ ਵੀਰਖੇਤ।
(ਖ) ਪੀਤਾ ਫੁਲ ਇਆਣੀ ਘੂਮਨ ਸੂਰਮੇ।

(੨੦) ਮਹਿਖਾਸੁਰ ਦੈਤ ਦੀ ਸਮਾਪਤੀ ਹੋਈ ਅਤੇ ਮੈਦਾਨ ਵਿੱਚ ਦੁਰਗ* ਰਾਖਸ ਆਇਆ.
(ਅ) ਚੌਦਾਂ ਲੋਕਾਂ ਦੀ ਰਾਣੀ ਨੇ ਸ਼ੇਰ ਕੁਦਾਇਆ,
(ੲ) ਜਟਾਣੀ (ਜਟਾਧਰ ਦੀ ਰਾਣੀ+) ਨੇ ਮੁਖੀਏ ਵੀਰ ਜੋ ਫੌਜ ਵਿੱਚ ਸਨ ਮਾਰ ਸੁੱਟੇ,
(ਸ) ਆਪਣੇ ਦਲਾਂ ਨੂੰ ਬੁਲਾਕੇ ਪਾਣੀ ਭੀ ਨਹੀਂ ਮੰਗਦੇ,
(ਹ) ਇਉਂ ਬੇਹੋਸ਼ ਪਏ ਹਨ, ਮਾਨੋ ਰਾਗ ਨੂੰ ਸੁਣਕੇ ਪਠਾਣ +ਵਜਦ ਵਿਚ ਆ ਗਏ ਹਨ,
(ਕ) ਲੋਹੂ ਦੇ ਹੜ੍ਹ ਯੁੱਧਭੂਮੀ ਵਿਚ ਵਗ ਤੁਰੇ,
(ਖ) ਘਾਇਲ ਹੋਏ ਸੂਰਮੇ ਇਉਂ ਝੂਮਦੇ ਹਨ, ਮਾਨੋ ਸੋਫੀਆਂ ਨੇ ਤੁੰਦ ਸ਼ਰਾਬ+ ਪੀ ਲਈ ਹੈ।

* ਦੁਰਗ ਰਾਖਸ ਮਾਰਨ ਤੋਂ ਹੀ ਦੁਰਗਾ ਨਾਮ ਹੋਇਆ.
\+ ਜਟਾਧਰ (ਸ਼ਿਵ) ਦੀ ਰਾਣੀ ਪਾਰਵਤੀ ਗਿਰਿਜਾ.
\+ ਸਮਾਇ ਦਾ ਮੂਲ ਅਰਬੀ ਸਮਾਅ ਹੈ, ਜਿਸਦਾ ਅਰਥ ਹੈ ਮਸਤੀ ਅਤੇ ਵਜਦ ਦੀ ਹਾਲਤ. ਸ਼ਰਾਬ ਦਾ ਫੁੱਲ ਅਲਕੋਹਲ ਹੈ, ਜਿਸ ਵਿਚ ਬਹੁਤਾ ਤੇਜ਼ ਨਸ਼ਾ ਹੈ. ਇਆਣਾ ਦਾ ਅਰਥ ਏਥੇ ਸੋਫੀ ਹੈ, ਜੋ ਸ਼ਰਾਬ ਦੇ ਨਸ਼ੇ ਤੋਂ ਅਵਾਣ ਹੈ.

## ਪਉੜੀ

(੨੧) ਹੋਈ ਅਲੋਪ ਭਵਾਨੀ ਦੇਵਾਂ ਨੂ ਰਾਜੁ ਦੇ।
(ਅ) ਈਸਰ ਦੀ ਬਰਦਾਨੀ ਹੋਈ ਜਿਤ ਦਿਨ।
(ੲ) ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ।
(ਸ) ਇੰਦਰ ਦੀ ਰਾਜਧਾਨੀ ਤਕੀ ਜਿਤਣੀ।

(੨੧) ਦੁਰਗ ਨੂੰ ਫੌਜ ਸਮੇਤ ਮਾਰਕੇ ਅਤੇ ਦੇਵਤਿਆਂ ਨੂੰ ਰਾਜ ਦੇਕੇ ਦੁਰਗਾ ਅਲੋਪ ਹੋ ਗਈ,
(ਅ) ਇਸ ਪਿਛੋਂ, ਜਿਸ ਵੇਲੇ ਬ੍ਰਹਮਾ ਦਾ ਵਰਦਾਨ ਕਸ਼ਯਪ ਅਤੇ ਵਿਪ੍ਰਚਿਤਿ ਨੂੰ ਹੋਇਆ, ਤਦ-
(ੲ) ਸ਼ੁੰਭ ਅਤੇ ਨਿਸ਼ੁੰਭ ਅਭਿਮਾਨੀ ਸੂਰਮੇ ਜੰਮੇ,
(ਸ) ਜਿਨ੍ਹਾਂ ਨੇ ਇੰਦ੍ਰ ਦੀ ਰਾਜਧਾਨੀ (ਅਮਰਾਵਤੀ) ਜਿੱਤਣੀ ਤਕਾਈ।

## ਪਉੜੀ

(੨੨) ਇੰਦ੍ਰ ਪੁਰੀ ਤੇ ਧਾਵਣਾ ਵਡ ਜੋਧੀਂ ਮਤਾ ਪਕਾਇਆ
(ਅ) ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ
(ੲ) ਜੁੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ
(ਸ) ਰੋਹਿ ਸੁੰਭ ਨਿਸੁੰਭ ਸਿਧਾਇਆ

(੨੨) ਵਡੇ ਜੋਧਿਆਂ ਨੇ ਮਤਾ ਪਕਾਇਆ ਕਿ ਇੰਦ੍ਰਪੁਰੀ ਤੇ ਹੱਲਾ ਕਰਨਾ ਹੈ,
(ਅ) ਕਵਚ (ਸੰਜ), ਮੂੰਹ ਢਕਣ ਦੀ ਲੋਹੇ ਦੀ ਪਟਲ (ਜਾਲੀ), ਘੋੜੇ ਦਾ ਸੰਜੋਆ (ਪ੍ਰਖਰ) ਆਦਿ ਨਾਲ ਯੁੱਧ ਦਾ ਸਾਮਾਨ ਤਿਆਰ ਕੀਤਾ,
(ੲ) ਕਈ ਅਛੂਹਣੀ* ਦਲ ਤੁਰੇ (ਜੁੰਮੇ), ਆਸਮਾਨ ਗਰਦ ਨਾਲ ਭਰ ਗਿਆ,
(ਸ) ਵਡੇ ਜੋਸ਼ ਨਾਲ ਸ਼ੁੰਭ ਅਤੇ ਨਿਸ਼ੁੰਭ ਨੇ ਕੂਚ ਕੀਤਾ।

* ਹਾਥੀ ੨੧੮੭੦, ਘੋੜੇ ੬੫੬੧੦, ਪਿਆਦੇ ੧੦੯੩੫੦, ਇਤਨੀ ਫੌਜ ਅਛੂਹਣੀ (ਅਕਸ਼ੋਹਿਣੀ) ਹੁੰਦੀ ਹੈ.

# ਪਉੜੀ

(੨੩) ਸੁੰਭ ਨਿਸੁੰਭ ਅਲਾਇਆ ਵਡਜੋਧੀਂ ਸੰਘਰ ਵਾਏ
(ਅ) ਰੋਹ ਦਿਖਾਲੀ ਦਿਤੀਆ ਵਰਿਆਮੀ ਤੁਰੇ ਨਚਾਏ
(ੲ) ਘੁਰੇ ਦਮਾਮੇ ਦੋਹਰੇ ਜਮਬਾਹਣ ਜਿਉ ਅਰੜਾਏ
(ਸ) ਦੇਉ ਦਾਨੋ ਲੁਝਣ ਆਏ।

(੨੩) ਸ਼ੁੰਭ ਨਿਸ਼ੁੰਭ ਨੇ ਹੁਕਮ ਕੀਤਾ, ਜਿਸ ਪੁਰ ਵਡੇ ਸ਼ੂਰਵੀਰਾਂ ਨੇ ਸੰਘਰ* (ਰਣਸ਼੍ਰਿੰਗ) ਵਜਾਏ,
(ਅ) ਕ੍ਰੋਧ ਨੇ ਸਾਖਯਾਤ ਦਰਸ਼ਨ ਆ ਦਿੱਤਾ, ਬਹਾਦੁਰਾਂ ਨੇ ਘੋੜੇ ਕੁਦਾਏ,
(ੲ) ਦੋਵੱਲੀ ਨਗਾਰੇ ਵੱਜੇ ਅਰ ਯੋਧੇ ਝੋਟੇ ਵਾਂਙ ਉੱਚਾ ਸ਼ਬਦ ਕਰਨ ਲਗੇ,
(ਸ) ਦੇਵਤਾ ਅਤੇ ਦੈਤ ਯੁੱਧ ਕਰਨ ਲਈ ਜੰਗ ਦੇ ਮੈਦਾਨ ਵਿੱਚ ਆਏ.।

# ਪਉੜੀ

(੨੪) ਦਾਨੋ ਦੇਉ ਅਨਾਗੀ ਸੰਘਰੁ* ਰਚਿਆ।
(ਅ) ਫੁਲ ਖਿੜੇ ਜਣੁ ਬਾਗੀਂ ਬਾਣੇ ਜੋਧਿਆਂ।
(ੲ) ਭੂਤਾਂ ਇਲਾਂ ਕਾਗੀਂ ਗੋਸਤੁ ਭਖਿਆ।
(ਸ) ਹੁਮੜ ਧੁਮੜ ਜਾਗੀ ਘਤੀ ਸੂਰਿਆਂ।

(੨੪) ਦਾਨਵ ਅਤੇ ਦੇਵਤਿਆਂ ਨੇ ਲਗਾਤਾਰ (ਬਿਨਾ ਨਾਗਾ) ਯੁੱਧ ਰਚਿਆ,
(ਅ) ਯੋਧਿਆਂ ਦੇ ਬਾਣੇ ਲੋਹੂ ਨਾਲ ਅਜੇਹੇ ਹੋ ਗਏ, ਮਾਨੋ ਬਾਗਾਂ ਵਿਚ ਲਾਲ ਫੁੱਲ ਖਿੜੇ ਹਨ,
(ੲ) ਭੂਤਾਂ ਇੱਲਾਂ ਅਤੇ ਕਾਵਾਂ ਨੇ ਮਾਸ ਖਾਧਾ,
(ਸ) ਸੂਰਮਿਆਂ ਦੀ ਪਾਈ ਹੋਈ ਡੰਡਰੌਲੀ ਫੈਲ ਗਈ।

* ਸੰਘਰ ਦਾ ਅਰਥ ਯੁੱਧ ਸੰਘਾਰ (ਵਿਨਾਸ਼) ਅਤੇ ਵਲਗਣ ਭੀ ਹੈ.

## ਪਉੜੀ

(੨੫) ਸਟ ਪਈ ਨਗਾਰੇ ਦਲਾਂ ਮੁਕਾਬਲਾ।
(ਅ) ਦਿਤੇ ਦੇਉ ਭਗਾਈ ਮਿਲਕੈ ਰਾਕਸੀ।
(ੲ) ਲੋਕੀਂ ਤਿਹੀਂ ਫਿਰਾਈ ਦੋਹੀ ਆਪਣੀ।
(ਸ) ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ।
(ਹ) ਆਂਦੀ ਚੰਡ ਚੜ੍ਹਾਈ ਉਤੇ ਰਾਕਸਾਂ।

(੨੫) ਨਗਾਰੇ ਤੇ ਚੋਬ ਪੈਣ ਪੁਰ ਫੌਜਾਂ ਦਾ ਮੁਕਾਬਲਾ ਹੋਇਆ,
(ਅ) ਰਾਖਸਾਂ ਨੇ ਮਿਲਕੇ ਦੇਵਤੇ ਭਜਾ ਦਿੱਤੇ,
(ੲ) ਆਪਣੀ ਹੁਕੂਮਤ ਦਾ ਢੰਡੋਰਾ ਤੇਹਾਂ ਲੋਕਾਂ ਵਿੱਚ ਫੇਰ ਦਿੱਤਾ,
(ਸ) ਦੇਵਤਿਆਂ ਨੇ ਭੈ ਭੀਤ ਹੋਕੇ ਦੇਵੀ ਦੀ ਸ਼ਰਣ ਤੱਕੀ,
(ਹ) ਅਤੇ ਰਾਖਸ਼ਾਂ ਉੱਤੇ ਚੰਡੀ ਨੂੰ ਚੜ੍ਹਾ ਲਿਆਂਦਾ।

## ਪਉੜੀ

(੨੬) ਆਈ ਫੇਰ ਭਵਾਨੀ ਖਬਰੀ ਪਾਈਆਂ।
(ਅ) ਦੈਤ ਵਡੇ ਅਭਿਮਾਨੀ ਹੋਏ ਏਕਠੇ।
(ੲ) ਲੋਚਨਧੂਮ ਗੁਮਾਨੀ ਰਾਇ ਬੁਲਾਇਆ।
(ਸ) ਜਗ ਵਿਚਿ ਵਡਾ ਦਾਨੋ ਆਪ ਕਹਾਇਆ।
(ਹ) ਸਟ ਪਈ ਖਰਚਾਮੀ* ਦੁਰਗਾ ਲਿਆਵਣੀ।

(੨੬) ਦੁਰਗਾ ਫੇਰ ਜੰਗ ਕਰਨ ਲਈ ਆਈ ਹੈ, ਇਹ ਖਬਰ ਦੈਤਾਂ ਨੂੰ ਲੱਗੀ,
(ਅ) ਵਡੇ ਹੰਕਾਰੀ ਦੈਤ ਜਮ੍ਹਾਂ ਹੋ ਗਏ,
(ੲ) ਰਾਜਾ ਸ਼ੁੰਭ ਨੇ ਧੂਮ੍ਰਲੋਚਨ ਅਭਿਮਾਨੀ ਨੂੰ ਸੱਦਿਆ,
(ਸ) ਅਰ ਆਖਿਆ ਕਿ ਤੂੰ ਆਪਣੇ ਤਾਈਂ ਵਡਾ ਦਾਨਵ ਕਹਾਉਂਦਾ ਹੈ, ਇਸ ਲਈ ਜਾਕੇ ਫਤੇ ਹਾਸਿਲ ਕਰ,
(ਹ) ਦੁਰਗਾ ਨੂੰ ਫੜਕੇ ਲੈ ਆਉਣ ਲਈ ਖਰਚਾਮਾਂ + ਉਤੇ ਚੋਬ ਪਈ।

* ਖਰਚਾਮ ਬਾਬਤ ਦੇਖੋ, ਪਉੜੀ ੧੪ ਦਾ ਫੁਟਨੋਟ.

## ਪਉੜੀ

(੨੭) ਕੜਕ ਉਠੀ ਰਣ ਚੰਡੀ ਫਉਜਾਂ ਦੇਖਿਕੈ।
(ਅ) ਧੂਹਿ ਮਿਆਨੋ ਖੰਡਾ ਧਾਈ ਸਾਮਣੇ।
(ੲ) ਸਭੇ ਬੀਰ ਸੰਘਾਰੇ ਧੂਮਰ ਨੈਣ ਦੇ।
(ਸ) ਜਣੁ ਲੈ ਕਟੇ ਆਰੇ ਦਰਖਤ ਬਾਢੀਆਂ।

(੨੭) ਫੌਜਾਂ ਨੂੰ ਦੇਖਕੇ ਦੁਰਗਾ ਗੱਜ ਉੱਠੀ,
(ਅ) ਮਿਆਨ ਤੋਂ ਖੰਡਾ ਖਿੱਚ ਕੇ ਸਾਮ੍ਹਣੇ ਹੋਈ,
(ੲ) ਧੂਮ੍ਰਨੈਨ ਦੇ ਸਾਰੇ ਯੋਧੇ ਮਾਰ ਸੁੱਟੇ,
(ਸ) ਜਾਣੀਓਂ ਆਰੇ ਲੈਕੇ ਤਖਾਣਾਂ ਨੇ ਬਿਰਛ ਵੱਢੇ ਹਨ.

# ਪਉੜੀ

(੨੮) ਚੋਬੀ ਧਉਸ ਬਜਾਈ ਦਲਾਂ ਮੁਕਾਬਲਾ।
(ਅ) ਰੋਹ ਭਵਾਨੀ ਆਈ ਉਤੈ ਰਾਕਸਾਂ।
(ੲ) ਖਬੈ ਦਸਤ* ਨਚਾਈ ਸੀਹਣ ਸਾਰ ਦੀ।
(ਸ) ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ।
(ਹ) ਭਾਈਆਂ ਮਾਰਨ ਭਾਈ ਦੁਰਗਾ ਜਾਣਿਕੈ।
(ਕ) ਰੋਹੈ ਹੋਇ ਚਲਾਈ ਰਾਕਸਿ ਰਾਇ ਨੂੰ।
(ਖ) ਜਮਪੁਰ ਦੀਆ ਪਠਾਈ ਲੋਚਨਧੂਮ ਨੂ।
(ਗ) ਜਾਪੇ ਦਿਤੀ ਸਾਈ ਮਾਰਨ ਸੁੰਭ ਦੀ।

(੨੮) ਧਉਂਸਿਆਂ ਤੇ ਚੋਬ ਪਈ ਅਤੇ ਫੌਜਾਂ ਦਾ ਮੁਠ ਭੇੜ ਹੋਇਆ,
(ਅ) ਕ੍ਰੋਧ ਨਾਲ ਰਾਕਸਾਂ ਉੱਤੇ ਦੁਰਗਾ ਹੱਲਾ ਕਰਕੇ ਆਈ,
(ੲ) ਲੋਹੇ ਦੀ ਸ਼ੇਰਣੀ (ਤਲਵਾਰ), ਖੱਬੇ ਹੱਥ ਲੈਕੇ* ਚੰਗੀ ਤਰ੍ਹਾਂ ਫੇਰੀ,
(ਸ) ਬਹੁਤਿਆਂ ਦੇ ਸ਼ਰੀਰ ਨੂੰ ਲਾਕੇ ਰੰਗੀਨ ਕਰਨ ਲਈ,
(ਹ) ਘਬਰਾਏ ਹੋਏ ਵੈਰੀ, ਆਪਣੇ ਹੀ ਭਾਈਆਂ ਨੂੰ ਦੁਰਗਾ ਸਮਝਕੇ ਮਾਰਦੇ ਹਨ,
(ਕ) ਗੁੱਸੇ ਨਾਲ ਰਾਖਸਰਾਜ (ਧੂਮ੍ਰਲੋਚਨ) ਉਤੇ ਦੇਵੀ ਨੇ ਤਲਵਾਰ ਚਲਾਈ,
(ਖ) ਧੂਮ੍ਰਲੋਚਨ ਨੂੰ ਯਮਪੁਰ ਭੇਜ ਦਿੱਤਾ, ਅਰਥਾਤ ਮਾਰ ਦਿੱਤਾ,
(ਗ) ਧੂਮ੍ਰਲੋਚਨ ਨਹੀਂ ਮਾਰਿਆ, ਮਾਨੋ ਸ਼ੁੰਭ ਮਾਰਨ ਲਈ ਸਾਈ ਦਿੱਤੀ ਹੈ।

* ਦੁਰਗਾ ਦੋਹਾਂ ਹੱਥਾਂ (ਸੱਜੇ ਖੱਬੇ) ਨਾਲ ਤਲਵਾਰ ਚਲਾਉਣ ਦਾ ਅਭਿਆਸ ਰਖਦੀ ਹੈ, ਦੇਖੋ, ਪਉੜੀ ੪੯।

# ਪਉੜੀ

(੨੯) ਭੰਨੇ ਦੈਤ ਪੁਕਾਰੇ ਰਾਜੇ ਸੁੰਭ ਥੈ।
(ਅ) ਲੋਚਨਧੂਮ ਸੰਘਾਰੇ ਸਣੈ ਸਿਪਾਹੀਆਂ।
(ੲ) ਚੁਣਿ ਚੁਣਿ ਜੋਧੇ ਮਾਰੇ ਅੰਦਰਿ ਖੇਤ ਦੈ।
(ਸ) ਜਾਪਨ ਅੰਬਰਿ ਤਾਰੇ ਡਿਗਨ ਸੂਰਮੇ।
(ਹ) ਗਿਰੇ ਪਰਬਤ ਭਾਰੇ ਮਾਰੇ ਬਿਜੁ ਦੇ।
(ਕ) ਦੈਤਾਂ ਦੇ ਦਲ ਹਾਰੇ ਦਹਸ਼ਤ ਖਾਇਕੈ।
(ਖ) ਬਚੇ ਸੁਮਾਰੇ ਮਾਰੇ ਰਹਿੰਦੇ ਰਾਇ ਥੈ।

(੨੯) ਜੰਗ ਤੋਂ ਭੱਜਕੇ ਦੈਤਾਂ ਨੇ ਰਾਜੇ ਸ਼ੁੰਭ ਪਾਸ ਵਿਲਾਪ ਕੀਤਾ,
(ਅ) ਕਿ-ਸਿਪਾਹੀਆਂ ਸਮੇਤ ਧੂਮ੍ਰਲੋਚਨ ਮਾਰਿਆ ਗਿਆ ਹੈ,
(ੲ) ਅਤੇ ਮੈਦਾਨ ਵਿੱਚ ਚੁਗ ਚੁਗ ਕੇ, ਨਾਮੀ ਯੋਧੇ ਮਾਰ ਦਿੱਤੇ ਹਨ,
(ਸ) ਅਸਾਡੇ ਸੂਰਮੇ ਇਉਂ ਡਿੱਗੇ, ਜਾਣੀਓਂ ਅਸਮਾਨ ਤੋਂ ਤਾਰੇ ਡਿਗਦੇ ਹਨ,
(ਹ) ਅਥਵਾ-ਬਿਜਲੀ ਦੇ ਮਾਰੇ ਭਾਰੀ ਪਰਬਤ ਡਿੱਗੇ ਹਨ,
(ਕ) ਖ਼ੌਫ ਖਾਕੇ ਦੈਤਾਂ ਦੇ ਦਲ ਹਾਰ ਗਏ ਹਨ,
(ਖ) ਹੇ ਰਾਜਨ! ਜੋ ਜੰਗ ਤੋਂ ਬਚੇ, ਅਤੇ ਜੋ ਆਪ ਪਾਸ ਰਹਿੰਦੇ ਹਨ, ਇਹ ਸਭ ਮੋਇਆਂ ਵਿੱਚ ਸ਼ੁਮਾਰ ਕੀਤੇ ਗਏ ਹਨ।*

* ਭਾਵ ਇਹ ਹੈ ਕਿ ਸਾਨੂੰ ਕਿਸੇ ਦੇ ਬਚਣ ਦੀ ਹੁਣ ਆਸ ਨਹੀਂ, ਅਸੀਂ ਸਾਰਿਆਂ ਨੂੰ ਮੋਏ ਹੋਏ ਗਿਣਦੇ ਹਾਂ।

# ਪਉੜੀ

(੩੦) ਰੋਹੈ ਹੋਇ ਬੁਲਾਏ ਰਾਕਸ ਰਾਇ ਨੇ।
(ਅ) ਬੈਠੇ ਮਤਾ ਪਕਾਈ ਦੁਰਗਾ ਲਿਆਵਣੀ।
(ੲ) ਚੰਡ ਅਰੁ ਮੁੰਡ ਪਠਾਏ ਬਹੁਤਾ ਕਟਕੁ ਦੈ।
(ਸ) ਜਾਪੇ ਛਪਰ ਛਾਏ ਬਣੀਆ ਕੇਜਮਾ।*
(ਹ) ਜੇਤੇ ਰਾਇ ਬੁਲਾਏ ਚਲੇ ਜੁਧ ਨੋ।
(ਕ) ਜਣੁ ਜਮਪੁਰ ਪਕੜਿ ਚਲਾਏ ਸਭੇ ਮਾਰਨੇ।

(੩੦) ਖ਼ਫ਼ਾ ਹੋਕੇ ਰਾਖਸਾਂ ਦੇ ਰਾਜਾ ਸ਼ੁੰਭ ਨੇ ਸਾਰੇ ਮਜਲਸੀ ਬੁਲਾਏ,
(ਅ) ਇਹ ਮਤਾ ਪਕਾਇਆ ਕਿ ਦੇਵੀ ਫੜ ਲਿਆਉਣੀ ਹੈ,
(ੲ) ਚੰਡ ਅਤੇ ਮੁੰਡ ਸਰਦਾਰ ਬਹੁਤ ਫੌਜ ਦੇਕੇ ਭੇਜ ਦਿੱਤੇ,
(ਸ) ਮਿਆਨੋ ਧੂਹੀਆਂ ਤਲਵਾਰਾਂ* ਅਜੇਹੀਆਂ ਬਣੀਆਂ ਹਨ, ਜਾਣੀਓ ਫੌਜ ਤੇ ਛੱਪਰ ਛਾ ਦਿੱਤਾ ਹੈ।
(ਹ) ਰਾਜਾ ਸ਼ੁੰਭ ਨੇ ਜਿਤਨੇ ਸਭਾ ਵਿੱਚ ਸੱਦੇ ਸਨ, ਸਾਰੇ ਜੰਗ ਲਈ ਰਵਾਨਾ ਹੋ ਗਏ,
(ਕ) ਇਹ ਜੰਗ ਨੂੰ ਨਹੀਂ ਭੇਜੇ, ਮਾਨੋ ਮਾਰਨ ਲਈ ਫੜਕੇ ਸਾਰਿਆਂ ਦਾ ਜਮਪੁਰ ਨੂੰ ਚਾਲਾਨ ਕੀਤਾ ਹੈ।

* ਇਹ ਅਰਬੀ ਸ਼ਬਦ 'ਕਜ਼ਮ' ਹੈ ਜਿਸ ਦਾ ਅਰਥ ਤਲਵਾਰ ਹੈ।

## ਪਉੜੀ

(੩੧) ਢੋਲ ਨਗਾਰੇ ਵਾਏ ਦਲਾਂ ਮੁਕਾਬਲਾ।
(ਅ) ਰੋਹਿ ਰੁਹੇਲੇ ਆਏ ਉਤੇ ਰਾਕਸਾਂ।
(ੲ) ਸਭਨੀ ਤੁਰੇ ਨਚਾਏ ਬਰਛੇ ਪਕੜਿਕੈ।
(ਸ) ਬਹੁਤੇ ਮਾਰਿ ਗਿਰਾਏ ਅੰਦਰਿ ਖੇਤ ਦੈ।
(ਹ) ਤੀਰੀਂ ਛਹਬਰਿ ਲਾਈ ਵੁਠੀ ਦੇਵਤਾ।

(੩੧) ਢੋਲ ਤੇ ਨਗਾਰੇ ਵਜਾਏ, ਫੌਜਾਂ ਦਾ ਟਾਕਰਾ ਹੋਇਆ
(ਅ) ਜੋਸ਼ੀਲੇ ਦੇਵਤੇ ਭੀ ਕ੍ਰੋਧ ਕਰਕੇ ਰਾਖਸ਼ਾਂ ਤੇ ਚੜ੍ਹ ਆਏ
(ੲ) ਸਾਰਿਆਂ ਨੇ ਬਰਛੇ ਹੱਥ ਫੜਕੇ ਘੋੜੇ ਕੁਦਾਏ
(ਸ) ਬਹੁਤੇ ਯੋਧੇ ਖੇਤ ਅੰਦਰ ਮਾਰਕੇ ਸਿੱਟ ਦਿੱਤੇ
(ਹ) ਦੇਵਤਿਆਂ ਨੇ ਤੀਰਾਂ ਦੀ ਬਰਖਾ ਦੀ ਝੜੀ ਲਾ ਦਿੱਤੀ।

## ਪਉੜੀ

(੩੨) ਭੇਰੀ ਸੰਖ ਬਜਾਏ ਸੰਘਰ ਰਚਿਆ।
(ਅ) ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ।
(ੲ) ਜਿਨੀ ਦਸਤ ਉਠਾਏ, ਰਹੇ ਨ ਜੀਵਦੇ।
(ਸ) ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ।

(੩੨) ਭੇਰੀ (ਨਫੀਰੀ ਨਾਲ ਵੱਜਣ ਵਾਲਾ ਛੋਟਾ ਨਗਾਰਾ) ਅਤੇ ਸੰਖ ਬਜਾਏ, ਜੰਗ ਹੋਣ ਲਗਾ,
(ਅ) ਦੇਵੀ ਨੇ ਕਮਾਣ ਹੱਥ ਲੈਕੇ ਖਿੱਚ ਖਿੱਚਕੇ ਤੀਰ ਚਲਾਏ,
(ੲ) ਜਿਨ੍ਹਾਂ ਨੇ ਅੱਗੇ ਹੱਥ ਚੁੱਕਿਆ, ਉਹ ਜੀਉਂਦੇ ਨਾ ਰਹੇ,
(ਸ) ਦੇਵਤਿਆਂ ਨੇ ਚੰਡ ਅਤੇ ਮੁੰਡ ਦੋਵੇਂ ਮਾਰ ਮੁਕਾਏ।

# ਪਉੜੀ

(੩੩) ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣਿ।
(ਅ) ਜੋਧੇ ਸਭੈ ਬੁਲਾਏ ਅਪਣੇ ਮਜਲਸੀ।
(ੲ) ਜਿਨੀ ਦੇਉ ਭਜਾਏ ਇੰਦਰ ਜੇਵਹੇ।
(ਸ) ਤੇਈ ਮਾਰ ਗਿਰਾਏ ਪਲ ਵਿਚਿ ਦੇਵਤਾ।
(ਹ) ਓਨੀ ਦਸਤੀਂ ਦਸਤਿ ਵਜਾਏ ਤਿਨਾਂ ਚਿਤ ਕਰਿ।
(ਕ) ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ।
(ਖ) ਸੰਜ ਪਟੇਲਾ ਪਾਏ ਚਿਲਕਤ ਟੋਪੀਆਂ।
(ਗ) ਲੁਝਣ ਨੋ ਅਰੜਾਏ ਰਾਖਸ ਰੋਹਲੇ।
(ਘ) ਕਦੇ ਨ ਕਿਨੈ ਹਟਾਏ ਜੁਧ ਮਚਾਇਕੈ।
(ਙ) ਮਿਲਿਤੇ ਈ ਦਾਨੋ ਆਏ, ਹੁਣ ਸੰਘਰ ਦੇਖਣਾ।

(੩੩) ਚੰਡ ਮੁੰਡ ਮਾਰੇ ਸੁਣਕੇ ਸ਼ੁੰਭ ਅਤੇ ਨਿਸ਼ੁੰਭ ਖ਼ਫ਼ਾ ਹੋਏ,
(ਅ) ਆਪਣੇ ਸਾਰੇ ਸਭਾਸਦ ਯੋਧੇ ਸੱਦੇ,
(ੲ) ਆਖਿਆ, ਦੇਖੋ! ਜਿਨ੍ਹਾਂ ਨੇ ਇੰਦ੍ਰ ਜੇਹੇ ਯੋਧੇ ਭਜਾ ਦਿੱਤੇ ਸਨ,
(ਸ) ਉਹ ਦੇਵਤਿਆਂ ਨੇ ਪਲ ਵਿਚ ਮਾਰਕੇ ਮੈਦਾਨ ਵਿਚ ਲਿਟਾ ਦਿੱਤੇ,
(ਹ) ਸਭਾਸਦਾਂ ਨੇ ਚੰਡ ਮੁੰਡ ਨੂੰ ਚੇਤੇ ਕਰਕੇ ਹੱਥ ਪਟਕੇ, ਅਰਥਾਤ ਸ਼ੋਕ ਪ੍ਰਗਟ ਕੀਤਾ,
(ਕ) ਫੇਰ ਰਾਜਾ ਨੇ ਪਾਨਾ ਦਾ ਬੀੜਾ ਦੇਕੇ ਸ਼੍ਰੋਣ (ਸ਼ੋਣਿਤ) ਬੀਜ ਨੂੰ ਰਵਾਨਾ ਕੀਤਾ,
(ਖ) ਸੰਜੋਆਂ ਅਤੇ ਜਾਲੀਆਂ ਯੋਧਿਆਂ ਨੇ ਪਹਿਨੇ ਅਤੇ ਸਰਪੋਸ਼ ਚਮਕ ਰਹੇ ਹਨ,
(ਗ) ਜੰਗ ਕਰਨ ਲਈ ਕ੍ਰੋਧੀ ਰਾਖਸ ਲਲਕਾਰੇ,
(ਘ) ਜਿਨ੍ਹਾਂ ਨੂੰ ਕਦੇ ਕਿਸੇ ਨੇ ਜੰਗ ਕਰਕੇ ਪਿੱਛੇ ਨਹੀਂ ਹਟਾਇਆ,
(ਙ) ਇਕੱਠੇ ਹੋਕੇ ਉਹੀ ਦੈਤ ਜੰਗ ਲਈ ਆਏ ਹਨ, ਹੁਣ ਇਨ੍ਹਾਂ ਦਾ ਯੁੱਧ ਵੇਖਣਾ ਹੈ, ਕਿ ਕੇਹਾ ਹੁੰਦਾ ਹੈ।

# ਪਉੜੀ

(੩੪) ਦੈਤੀਂ ਡੰਡ ਉਭਾਰੀ ਨੇੜੇ ਆਇਕੈ।
(ਅ) ਸਿੰਘ ਕਰੀ ਅਸਵਾਰੀ ਦੁਰਗਾ ਸ਼ੋਰ ਸੁਣਿ।
(ੲ) ਖਬੈ ਦਸਤ ਉਭਾਰੀ ਗਦਾ ਫਿਰਾਇਕੈ।
(ਸ) ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ।
(ਹ) ਜਣ ਮਦ ਖਾਇ ਮਦਾਰੀ* ਘੂਮਨ ਸੂਰਮੇ।
(ਕ) ਅਗਣਿਤ ਪਾਉ ਪਸਾਰੀ ਰੁਲੇ ਅਹਾੜ ਵਿਚਿ।
(ਖ) ਜਾਪੈ ਖੇਡ ਖਿਡਾਰੀ ਸੁਤੇ ਫਾਗ ਨੋ।

(੩੪) ਦੈਤਾਂ ਨੇ ਨੇੜੇ ਆਕੇ ਸ਼ੋਰ ਮਚਾਇਆ,
(ਅ) ਰੌਲਾ ਸੁਣਕੇ ਦੁਰਗਾ ਨੇ ਸ਼ੇਰ ਦੀ ਸਵਾਰੀ ਕੀਤੀ,
(ੲ) ਖੱਬੇ ਹੱਥ ਵਿੱਚ ਗਦਾ ਫੇਰਕੇ ਉੱਚੀ ਕੀਤੀ,
(ਸ) ਸ਼ੋਣਤਬੀਜ ਦੀ ਸਾਰੀ ਸੈਨਾ ਮਾਰ ਦਿੱਤੀ,
(ਹ) ਸੂਰਮੇ ਗਦਾ ਦੇ ਮਾਰੇ ਐਂਉ ਝੂਮਦੇ ਹਨ, ਜਾਣੀਓਂ ਨਸ਼ਾ ਖਾ ਕੇ ਮਦਾਰੀ *ਘੁਮੇਰੀ ਖਾਂਦੇ ਹਨ,
(ਕ) ਅਹਾੜ (ਖੇਤ) ਵਿੱਚ ਬੇਸ਼ੁਮਾਰ ਯੋਧੇ ਪੈਰ ਪਸਾਰਕੇ ਲਿਟ ਗਏ,
(ਖ) ਜਾਣੀਓਂ ਫਾਗ ਖੇਡਕੇ ਖਿਡਾਰੀ ਸੌਂ ਗਏ ਹਨ।

* ਇਹ ਅਰਬੀ ਸ਼ਬਦ ਹੈ, ਜਿਸ ਦਾ ਅਰਥ ਹੈ ਚਾਰੇ ਪਾਸੇ ਘੁੰਮਣ ਵਾਲਾ. ਸ਼ੇਖ ਮੁਹੰਮਦ ਤੈਫੂਰੀ ਦੇ ਚੇਲੇ ਭੀ ਮਦਾਰੀ ਸੱਦੀਏ ਹਨ, ਕਿਉਂਕਿ ਉਹ ਮਸਤੀ ਵਿੱਚ ਆਕੇ ਨਚਦੇ ਹੋਏ ਘੁਮੇਰੀਆਂ ਪਾਣ ਲੱਗ ਜਾਂਦੇ ਹਨ.

# ਪਉੜੀ

(੩੫) ਸੁਣਵਤ ਬੀਜ ਹਕਾਰੇ ਰਹਦੇ ਸੂਰਮੇ।
(ਅ) ਜੋਧੇ ਜੇਡੁ ਮੁਨਾਰੇ ਦਿਸਣ ਖੇਤ ਵਿਚਿ।
(ਇ) ਸਭਨੀ ਦਸਤ ਉਭਾਰੇ ਤੇਗਾਂ ਧੂਹਿਕੈ।
(ਸ) ਮਾਰੋ ਮਾਰ ਪੁਕਾਰੇ ਆਏ ਸਾਮਣੇ।
(ਹ) ਸੰਜਾਂ ਤੇ ਠਣਕਾਰੇ ਤੇਗੀਂ ਉਭਰੇ।
(ਕ) ਘਾੜ ਘੜਨਿ ਠਠਿਆਰੇ ਜਾਣੁ ਬਣਾਇਕੈ।

(੩੫) ਰਕਤਬੀਜ ਨੇ ਬਾਕੀ ਬਚੇ ਸੂਰਮੇ ਪਾਸ ਸੱਦੇ,
(ਅ) ਜੋ ਮੁਨਾਰਿਆਂ ਜੇਹੇ ਉੱਚੇ ਜੰਗ ਭੂਮੀ ਵਿੱਚ ਦਿਖਾਈ ਦਿੰਦੇ ਹਨ,
(ਇ) ਸਾਰਿਆਂ ਨੇ ਤਲਵਾਰਾਂ ਖਿੱਚਕੇ ਹੱਥ ਉੱਚੇ ਕੀਤੇ,
(ਸ) ਮਾਰ ਲਓ! ਮਾਰ ਲਓ! ਬੋਲਦੇ ਹੋਏ ਸਾਮ੍ਹਣੇ ਆਏ,
(ਹ) ਸੰਜੋਇਆਂ ਉੱਤੇ ਤਲਵਾਰਾਂ ਦੇ ਠਣਕਾਰ ਇਉਂ ਵੱਜੇ,
(ਕ) ਜਾਣੀਓ ਠਠਿਆਰੇ ਘਾੜਤ ਘੜ ਰਹੇ ਹਨ।

# ਪਉੜੀ

(੩੬) ਸਟ ਪਈ ਜਮਧਾਣੀ* ਦਲਾਂ ਮੁਕਾਬਲਾ।
(ਅ) ਘੂਮਰ ਬਰਗਸਤਾਣੀ+ ਦਲ ਵਿਚਿ ਘਤਿਓ।
(ੲ) ਸਣੇ ਤੁਰਾ ਪਲਾਣੀ ਡਿਗਣ ਸੂਰਮੇ।
(ਸ) ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ।
(ਹ) ਏਵਡੁ ਮਾਰ ਵਿਹਾਣੀ ਉਪਰ ਰਾਕਸਾਂ।
(ਕ) ਬਿਜੁਲ ਜਿਉਂ ਝਰਲਾਣੀ ਉਠੀ ਦੇਵਤਾ।

(੩੬) ਜੁੱਡ਼ਤ ਨਗਾਰਿਆਂ ਤੇ ਚੋਬ ਪਈ* ਫੌਜਾਂ ਦਾ ਭੇੜ ਹੋਇਆ,
(ਅ) +ਫੌਜ ਵਿਚ ਦੇਵੀ ਨੇ ਭਾਜੜ ਦਾ ਨਾਚ ਮਚਾ ਦਿਤਾ,+
(ੲ) ਸੂਰਮੇ, ਘੋੜਿਆਂ ਅਤੇ ਕਾਠੀਆਂ ਸਮੇਤ ਡਿੱਗਣ ਲਗੇ,
(ਸ) ਕਈ ਝੂਮਦੇ ਹੋਏ ਫੱਟੜ ਸਿਪਾਹੀ ਉੱਠਕੇ ਪਾਣੀ ਮੰਗਦੇ ਹਨ,
(ਹ) ਰਾਖਸਾਂ ਉਤੇ ਏਡੀ ਮਾਰ ਪਈ,
(ਕ) ਕਿ ਜਿਸ ਤੋਂ ਦੇਵਤਿਆਂ ਨੂੰ ਬਿਜਲੀ ਦੇ ਝਰਨਾਟੇ ਵਾਂਙ ਖੁਸ਼ੀ ਦੀ ਲਹਿਰ ਉੱਠੀ।

* ਜਮਧਾਣ ਬਾਬਤ ਦੇਖੋ, ਪਉੜੀ ੧੯ ਦਾ ਫੁਟਨੋਟ

\+ ਬਰਗਸਤਾਣੀ ਦਾ ਮੂਲ ਫ਼ਾਰਸੀ ਬਰਗਸਤਨ ਹੈ, ਜਿਸ ਦਾ ਅਰਥ ਫਿਰ ਜਾਣਾ, ਵਿਮੁਖ ਹੋਣਾ ਹੈ, ਘੂਮਰ ਘੁਮੇਰੀ.

## ਪਉੜੀ

(੩੭) ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ।
(ਅ) ਸਭੋ ਸੈਨਾ ਮਾਰੀ ਪਲ ਵਿਚਿ ਦਾਨਵੀ।
(ੲ) ਦੁਰਗਾ ਦਾਨੋ ਮਾਰੇ ਰੋਹ ਬਢਾਇਕੈ।
(ਸ) ਸਿਰ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੈ।

(੩੭) ਚੋਬਾਂ ਨੇ ਨਗਾਰਿਆਂ ਦਾ ਸ਼ਬਦ ਉਠਾਇਆ, ਫੌਜਾਂ ਦਾ ਟਾਕਰਾ ਹੋਯਾ,
(ਅ) ਪਲ ਵਿਚ ਦੈਂਤਾਂ ਦੀ ਫੌਜ ਮਾਰ ਸੁੱਟੀ,
(ੲ) ਦੁਰਗਾ ਨੇ ਵਡਾ ਕ੍ਰੋਧ ਕਰਕੇ ਦਾਨਵ ਮਾਰੇ,
(ਸ) ਅਤੇ ਰਕਤ ਬੀਜ ਦੇ ਸਿਰ ਤੇ ਤਲਵਾਰ ਵਾਹੀ।

## ਪਉੜੀ

(੩੮) ਅਗਣਿਤ ਦਾਨੋ ਭਾਰੇ ਹੋਏ ਲੋਹੂਆਂ।
(ਅ) ਜੋਧੇ ਜੇਡੁ ਮੁਨਾਰੇ ਅੰਦਰਿ ਖੇਤ ਦੈ।
(ੲ) ਦੁਰਗਾ ਨੋ ਲਲਕਾਰੇ ਆਵਨ ਸਾਮ੍ਹਣੇ।
(ਸ) ਦੁਰਗਾ ਸਭ ਸੰਘਾਰੇ ਰਾਕਸ ਆਂਵਦੇ।
(ਹ) ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ।
(ਕ) ਉਠੇ ਕਾਰਣਿਆਰੇ* ਰਾਕਸ ਹੜਹੜਾਇ।

(੩੮) ਰਕਤਬੀਜ ਦੇ ਲੋਹੂ ਤੋਂ ਬੇਸ਼ੁਮਾਰ ਕੱਦਾਵਰ ਰਾਖਸ ਪੈਦਾ ਹੋ ਗਏ,
(ਅ) ਮੁਨਾਰਿਆਂ ਜੇਹੇ ਯੋਧੇ ਖੇਤ ਦੇ ਅੰਦਰ–
(ੲ) ਦੇਵੀ ਨੂੰ ਲਲਕਾਰ ਕੇ ਸਾਮ੍ਹਣੇ ਆਏ,
(ਸ) ਦੇਵੀ ਨੇ ਹੱਲਾ ਕਰਦੇ ਹੋਏ ਸਾਰੇ ਰਾਖਸ ਮਾਰੇ,
(ਹ) ਉਨ੍ਹਾਂ ਦੇ ਸਰੀਰਾਂ ਤੋਂ ਲੋਹੂ ਦੇ ਪਰਨਾਲੇ ਜ਼ਮੀਨ ਤੇ ਵਗ ਪਏ,
(ਕ) ਜਿਨ੍ਹਾਂ ਤੋਂ ਅਟਹਾਸ ਕਰਦੇ ਹੋਏ ਜੰਗਾਵਰ* ਰਾਖਸ ਉਠ ਖੜੇ ਹੋਏ.

* ਕਾਰ ਫਾਰਸੀ ਸ਼ਬਦ ਹੈ, ਜਿਸ ਦਾ ਅਰਥ ਹੈ ਜੰਗ ਕਾਰਣਿਆਰਾ (ਜੰਗ ਕਰਨ ਵਾਲਾ)

# ਪਉੜੀ

(੩੯) ਧਗਾਂ ਸੰਗਲੀਆਲੀ ਸੰਘਰ ਵਾਇਆ।
(ਅ) ਬਰਛੀ ਬੰਬਲਿਆਲੀ ਸੂਰੇ ਸੰਘਰੇ।
(ੲ) ਭੇੜ ਪਇਆ ਬੀਰਾਲੀ ਦੁਰਗਾ ਦਾਨਵੀਂ।
(ਸ) ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੈ।
(ਹ) ਜਣੁ ਨਟ ਲਥੇ ਛਾਲੀਂ ਢੋਲ ਬਜਾਇਕੈ।
(ਕ) ਰੋਹ ਫਾਥੀ ਜਾਲੀ ਲੋਥੀਂ ਜਮਧੜੀ।
(ਖ) ਘਣ ਵਿਚਿ ਜਿਉ ਛੰਛਾਲੀ ਤੇਗਾਂ ਹਸੀਆਂ।
(ਗ) ਘੂਮਰਿਆਰਿ ਸਿਆਲੀ ਬਣੀਆਂ ਕੇਜਮਾਂ।

(੩੯) ਜੰਜੀਰਦਾਰ ਨੌਬਤਾਂ ਨੇ ਜੰਗ ਦਾ ਖੇਤ ਆਵਾਜ਼ ਨਾਲ ਭਰ ਦਿੱਤਾ,
(ਅ) ਬੰਬਲਾਂ ਵਾਲੀਆਂ ਬਰਛੀਆਂ * ਨੇ ਸੂਰਮੇ ਸੰਘਾਰ ਕੀਤੇ (ਮਾਰ ਸੁੱਟੇ),
(ੲ) ਦੁਰਗਾ ਅਤੇ ਦਾਨਵਾਂ ਦਾ ਸੂਰਵੀਰਾਂ ਵਾਲਾ ਜੰਗ ਮੱਚਿਆ,
(ਸ) ਰਣ ਭੂਮ ਵਿੱਚ ਅਵੱਲ ਦਰਜੇ ਦੀ +ਵੱਢ ਟੁੱਕ ਹੋਣ ਲੱਗੀ,
(ਹ) ਜਾਣੀਓਂ ਢੋਲ ਵਜਾਕੇ ਨਟ ਛਾਲੀਂ ਉਤਰੇ ਹਨ,
(ਕ) ਲੋਥਾਂ, ਕਟਾਰਾਂ ਦੀਆਂ ਮਾਰੀਆਂ ਇਉਂ ਤੜਫਦੀਆਂ ਹਨ, ਜਿਵੇਂ ਜਾਲ ਵਿੱਚ ਫਸੀ ਮੱਛੀ.0
(ਖ) ਤਲਵਾਰਾਂ ਅਜੇਹੀਆਂ ਚਮਕੀਆਂ ਮਾਨੋ ਬੱਦਲ ਵਿੱਚ ਬਿਜਲੀ ਲਸਕਦੀ ਹੈ,
(ਗ) ਤਲਵਾਰਾਂ ਅਜੇਹੀਆਂ ਫਬ ਰਹੀਆਂ ਹਨ ਮਾਨੋ ਸਿਆਲ ਦੀ ਧੁੰਦ ਨੇ ਅਸਮਾਨ ਢਕ ਲਿਆ ਹੈ।

* ਯੋਧੇ, ਬਰਛੀਆਂ ਨਾਲ ਰੇਸ਼ਮੀ ਅਤੇ ਜ਼ਰੀਦਾਰ ਝਾਲਰ ਫੁੰਮਣ ਸ਼ੋਭਾ ਲਈ ਬੰਨ੍ਹ ਲੈਂਦੇ ਸਨ +ਮੁਹਰਾਲੀ ਅਵੱਲ ਦਰਜੇ ਦੀ. 0 ਰੋਹੂ ਮੱਛੀ ਦੀ ਇਕ ਖਾਸ ਜਾਤਿ ਹੈ. ਪਰ ਇਥੇ ਮੱਛੀ ਮਾਤ੍ਰ ਦਾ ਬੋਧਕ ਹੈ. ਛੰਛਾਲੀ ਸ਼ਬਦ ਸੰਸਕ੍ਰਿਤ ਚੰਚਲਾ ਹੈ. ਕਜਮ ਤਲਵਾਰਾਂ ਨੇ ਅਸਮਾਨ ਇਉਂ ਢਕ ਲਿਆ ਹੈ, ਮਾਨੋ ਸਿਆਲ ਦੀ ਘੂਮਰਆਰਿ ਘਰਮਵਾਰਿ ਧੁੰਦ ਹੈ ਸੂਰਜ ਦੀ ਕਿਰਣਾ ਦੀ ਗਰਮੀ ਤੋਂ ਜੋ ਭਾਪ ਉਡਦੀ ਹੈ, ਸਰਦੀ ਦੇ ਪ੍ਰਭਾਵ ਉਹ ਜੰਮਕੇ ਧੁੰਦ ਬਣ ਜਾਂਦੀ ਹੈ.

# ਪਉੜੀ

(੪੦) ਧਗਾਂ ਸੂਲ ਬਜਾਈਆਂ ਦਲਾਂ ਮੁਕਾਬਲਾ।
(ਅ) ਧੂਹਿ ਮਿਆਨੋ ਲਾਈਆਂ ਜੁਆਨੀ ਸੂਰਮੀਂ।
(ੲ) ਸ੍ਰਣਵਤ ਬੀਜ ਵਧਾਈਆਂ ਅਗਣਿਤ ਸੂਰਤਾਂ।
(ਸ) ਦੁਰਗਾ ਸੌਹੇਂ ਆਈਆਂ ਰੋਹ ਬਢਾਇਕੈ।
(ਹ) ਸਭਨੀ ਆਨਿ ਵਗਾਈਆਂ ਤੇਗਾਂ ਧੂਹਿਕੈ।
(ਕ) ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ।
(ਖ) ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀਂ।

(੪੦) ਸੂਲ (ਡੰਡਿਆਂ) ਨਾਲ ਨੌਬਤਾਂ ਬਜਾਈਆਂ, ਦਲਾਂ ਦਾ ਭੇੜ ਹੋਇਆ,
(ਅ) ਜੁਆਨ ਸੂਰਮਿਆਂ ਨੇ ਮਿਆਨੋ ਤਲਵਾਰਾਂ ਸੂਤ ਲਈਆਂ,
(ੲ) ਰਕਤ ਬੀਜ ਨੇ ਬੇਸ਼ੁਮਾਰ ਸ਼ਕਲਾਂ ਵਧਾ ਲਈਆਂ,
(ਸ) ਜੋ ਕ੍ਰੋਧ ਵਧਾਕੇ ਦੇਵੀ ਦੇ ਸਾਮ੍ਹਣੇ ਆਈਆਂ,
(ਹ) ਅਰ ਉਨ੍ਹਾਂ ਸਾਰੀਆਂ ਸੂਰਤਾਂ ਨੇ ਮਿਆਨੋ ਖਿਚਕੇ ਤਲਵਾਰਾਂ ਦੇਵੀ ਉੱਤੇ ਵਾਹੀਆਂ,
(ਕ) ਦੇਵੀ ਨੇ ਢਾਲ ਲੈ ਕੇ ਸਭ ਤਲਵਾਰਾਂ ਆਪਣੇ ਅੰਗ ਲਗਣੋਂ ਬਚਾਈਆਂ,
(ਖ) ਫੇਰ ਦੇਵੀ ਨੇ ਜਾਚ ਜਾਚਕੇ ਆਪਨੀਆਂ ਤਲਵਾਰਾਂ ਚਲਾਈਆਂ।

(ਗ) ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ।

(ਘ) ਸਾਰਸੁਤੀ* ਜਣੁ ਨ੍ਹਾਈਆਂ ਮਿਲਿਕੈ ਦੇਵੀਆਂ।

(ਙ) ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ।

(ਚ) ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ।

(ਗ) ਅਰ ਨੰਗੀਆਂ ਤਲਵਾਰਾਂ ਲੋਹੂ ਵਿਚ ਡੋਬੀਆਂ,

(ਘ) ਮਾਨੋ ਦੇਵਤਿਆਂ ਦੀਆਂ ਇਸਤ੍ਰੀਆਂ ਮਿਲਕੇ ਸਰਸ੍ਵਤੀ ਨਦੀ ਵਿੱਚ ਨ੍ਹਾਤੀਆਂ ਹਨ,*

(ਙ) ਰਕਤਬੀਜ ਦੀਆਂ ਸਾਰੀਆਂ ਮੂਰਤਾਂ ਖੇਤ ਵਿੱਚ ਮਾਰਕੇ ਸੁੱਟ ਦਿੱਤੀਆਂ,

(ਚ) ਉਨ੍ਹਾਂ ਤੋਂ ਫਿਰ ਸਵਾਈਆਂ ਸ਼ਕਲਾਂ ਪੈਦਾ ਹੋ ਗਈਆਂ।

* ਸਰਸ੍ਵਤੀ ਦਾ ਪਾਣੀ ਲਾਲ ਹੈ ਇਸ ਲਈ ਲੋਹੂ ਨਾਲ ਤੁੱਲਤਾ ਦਿੱਤੀ ਹੈ।

# ਪਉੜੀ

(੪੧) ਸੂਰੀਂ ਸੰਘਰ ਰਚਿਆ ਢੋਲ ਸੰਖ ਨਗਾਰੇ ਵਾਇਕੈ
(ਅ) ਚੰਡ ਚਿਤਾਰੀ ਕਾਲਿਕਾ ਮਨਿ ਬਾਹਲਾ ਰੋਸ ਬਢਾਇਕੈ
(ੲ) ਨਿਕਲੀ ਮਥਾ ਫੋੜਿਕੈ ਜਣੁ ਫਤੇ ਨਸਾਣ ਬਜਾਇਕੈ
(ਸ) ਜਾਗ ਸੁ ਜੰਮੀ ਜੁਧ ਨੂੰ ਜਰਵਾਣਾ ਜਣੁ ਮਿਰੜਾਇਕੈ
(ਹ) ਦਲ ਵਿਚਿ ਘੇਰਾ ਘਤਿਆ ਜਣੁ ਸੀਂਹ ਤੁਰਿਆ ਗਣਣਾਇਕੈ
(ਕ) ਆਪ ਵਿਸੂਲਾ ਹੋਇਆ ਤਿਹੁ ਲੋਕਾਂ ਤੇ ਖੁਣਸਾਇਕੈ

(੪੧) ਸੂਰਮਿਆਂ ਨੇ ਸੰਖ ਨਗਾਰੇ ਵਜਾਕੇ ਜੰਗ ਛੇੜਿਆ,

(ਅ) ਚੰਡੀ ਨੇ ਮਨ ਵਿਚ ਵੱਡਾ ਕ੍ਰੋਧ ਕਰਕੇ ਕਾਲਿਕਾ ਨੂੰ ਸਹਾਇਤਾ ਲਈ ਯਾਦ ਕੀਤਾ,

(ੲ) ਦੁਰਗਾ ਦਾ ਮੱਥਾ ਪਾੜਕੇ ਕਾਲਿਕਾ ਅਜੇਹੇ ਸ਼ਬਦ ਨਾਲ ਬਾਹਰ ਆਈ, ਮਾਨੋ ਫਤੇ ਦਾ ਨਗਾਰਾ ਬੱਜਿਆ ਹੈ,

(ਸ) ਜੁੱਧ ਕਰਨ ਲਈ ਜਾਗ (ਅਗਨਿ ਰੂਪ) ਉਪਜੀ, ਜਿਵੇਂ ਵੀਰਭਦ੍ਰ (ਜਰਵਾਣਾ) ਸ਼ਿਵ (ਮ੍ਰਿੜ) ਤੋਂ ਪੈਦਾ ਹੋਇਆ ਹੈ,

(ਹ) ਕਾਲੀ ਨੇ ਜੰਗ ਦਾ ਘੇਰਾ ਪਾ ਲਿਆ, ਜਾਣੀਓਂ ਸ਼ੇਰ ਗਰਜਦਾ ਹੋਇਆ ਤੁਰਿਆ ਹੈ,

(ਕ) ਰਕਤ ਬੀਜ ਕ੍ਰੋਧ ਕਰਕੇ ਆਪ ਹੀ ਤਿੰਨ ਲੋਕਾਂ ਤੇ ਦੁਖਦਾਈ ਕੰਡਾ ਹੋ ਗਿਆ, ਅਰਥਾਤ ਕਾਲੀ ਨੂੰ ਪੈਦਾ ਕਰਨ ਦਾ ਕਾਰਣ ਬਣਿਆ।

(ਖ) ਰੋਹ ਸਿਧਾਇਆ ਚਕ੍ਰ ਪਾਣ ਕਰ ਨੰਦਾ ਖੜਗ ਉਠਾਇਕੈ
(ਗ) ਅਗੇ ਰਾਕਸ ਬੈਠੇ ਰੋਹਲੇ ਤੀਰੀਂ ਤੇਗੀਂ ਛਹਬਰ ਲਾਇਕੈ
(ਘ) ਪਕੜ ਪਛਾੜੇ ਰਾਕਸਾਂ ਦਲ ਦੈਤਾਂ ਅੰਦਰਿ ਜਾਇਕੈ
(ਙ) ਬਹੁ ਕੇਸੀਂ ਪਕੜ ਪਛਾੜਿਅਨਿ ਤਿਨ ਅੰਦਰਿ ਧੂਮ ਮਚਾਇਕੈ
(ਚ) ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ
(ਛ) ਰਣਿ ਕਾਲੀ ਗੁਸਾ ਖਾਇਕੈ।

(ਖ) ਨੰਦਾ (ਦੁਰਗਾ) ਕ੍ਰੋਧ ਕਰਕੇ ਚਕ੍ਰ ਹੱਥ ਲੈਕੇ ਅਤੇ ਤਲਵਾਰ ਉਭਾਰਕੇ ਰਾਖਸਾਂ ਦੇ ਅੱਗੇ ਵਧੀ,
(ਗ) ਅੱਗੋਂ ਕ੍ਰੋਧੀ ਰਾਖਸ ਤੀਰਾਂ ਤਲਵਾਰਾਂ ਦੀ ਬੁਛਾੜ ਲਾ ਬੈਠੇ,
(ਘ) ਕਾਲੀ ਨੇ ਰਾਖਸਾਂ ਦੀ ਫੌਜ ਵਿੱਚ ਵੜਕੇ ਫੜਕੇ ਦੈਤ ਪਟਕਾ ਦਿੱਤੇ,
(ਙ) ਬਹੁਤੇ ਕੇਸਾਂ ਤੋਂ ਫੜਕੇ ਪਛਾੜ ਦਿੱਤੇ ਅਰ ਉਨ੍ਹਾਂ ਅੰਦਰ ਧੁੰਮ ਮਚਾ ਦਿੱਤੀ,
(ਚ) ਵਡੇ ਵਡੇ ਸੂਰਮੇ ਕਮਾਣ ਦੇ ਗੋਸ਼ੇ (ਕੋਟੀ) ਨਾਲ ਫੜਕੇ ਵਗਾਹ ਸੁੱਟੇ,
(ਛ) ਰਣ ਵਿਚ ਕਾਲੀ ਨੇ ਕ੍ਰੋਧ ਕਰਕੇ।

# ਪਉੜੀ

(੪੨) ਦੁਹਾਂ ਕੰਧਾਰਾਂ ਮੁਹਿ ਜੁੜੇ ਅਣੀਆਂ ਰਚੋਈਆਂ।
(ਅ) ਧੂਹਿ ਕ੍ਰਿਪਾਣਾ ਤਿਖੀਆਂ ਨਾਲਿ ਲੋਹੂ ਧੋਈਆਂ।
(ੲ) ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ।
(ਸ) ਲਾੜਾ ਦੇਖਣ ਲਾੜੀਆਂ ਚਉਗਿਰਦੈ ਹੋਈਆਂ।

(੪੨) ਬਾਕਾਇਦਾ ਸਜੀਆਂ ਦੋਹਾਂ ਫੌਜਾਂ ਦੇ ਮੂੰਹ ਜੁਟ ਗਏ. ਨੇਜ਼ੇ ਤੀਰਾਂ ਦੀਆਂ ਨੋਕਾਂ (ਅਣੀਆਂ) ਜਿਸਮਾਂ ਵਿੱਚ ਰਚ (ਧਸ) ਗਈਆਂ,
(ਅ) ਤਿੱਖੀਆਂ ਤਲਵਾਰਾਂ ਮਿਆਨੋ ਧੂਹਕੇ ਲੋਹੂ ਨਾਲ ਨਵ੍ਹਾ ਦਿੱਤੀਆਂ,
(ੲ) ਰਕਤਬੀਜ ਨੂੰ ਵਰਨ ਲਈ ਅਪਸਰਾਵਾਂ ਘੇਰਾ ਘੱਤਕੇ ਖਲੋ ਗਈਆਂ,
(ਸ) ਮਾਨੋ ਲਾੜੇ ਨੂੰ ਵੇਖਣ ਲਈ ਲਾੜੀਆਂ ਚੁਫੇਰੇ ਆ ਜਮਾ ਹੋਈਆਂ ਹਨ।

## ਪਉੜੀ

(੪੩) ਚੋਬੀ ਧਉਸਾਂ ਪਾਈਆਂ ਦਲਾਂ ਮੁਕਾਬਲਾ।
(ਅ) ਦਸਤੀ ਧੂਹਿ ਨਚਾਈਆਂ ਤੇਗਾਂ ਨੰਗੀਆਂ।
(ੲ) ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿਧੀਆਂ।
(ਸ) ਬਿਧਣ* ਰਾਤੀ ਆਈਆਂ ਮਰਦਾਂ ਘੋੜਿਆਂ।
(ਹ) ਜੋਗਣੀਆਂ ਮਿਲਿ ਧਾਈਆਂ ਲੋਹੂ ਭਖਣਾ।
(ਕ) ਫਉਜਾਂ ਮਾਰਿ ਹਟਾਈਆਂ ਦੇਵਾਂ ਦਾਨਵਾਂ।
(ਖ) ਭਜਦੀਂ ਕਥਾ ਸੁਣਾਈਆਂ ਰਾਜੇ ਸੁੰਭ ਥੈ।
(ਗ) ਭੂਈ ਨ ਪਉਣੈ ਪਾਈਆਂ ਬੂੰਦਾਂ ਰਕਤ ਦੀਆਂ।
(ਘ) ਕਾਲੀ ਖੇਤਿ ਖਪਾਈਆਂ ਸਭੇ ਸੂਰਤਾਂ।
(ਙ) ਬਹੁਤੀਂ ਸਿਰੀਂ ਬਿਹਾਈਆਂ ਘੜੀਆਂ ਕਾਲ ਕੀਆਂ।
(ਚ) ਜਾਨਿ ਨ ਜਾਏ ਮਾਈਆਂ ਜੂਝੇ ਸੂਰਮੇ।

(੪੩) ਨੌਬਤਾਂ 'ਤੇ ਚੋਬਾਂ ਪਈਆਂ ਫੌਜਾਂ ਦਾ ਟਾਕਰਾ ਹੋਇਆ,
(ਅ) ਮਿਆਨੋ ਧੂਹਕੇ ਨੰਗੀਆਂ ਤਲਵਾਰਾਂ ਹਥਾਂ ਵਿਚ ਨਚਾਈਆਂ, ਅਰ-
(ੲ) ਮਾਸ ਖਾਣ ਗਿੱਝੀਆਂ ਹੋਈਆਂ ਯੋਧਿਆਂ ਦੇ ਸ਼ਰੀਰੀ ਲਾਈਆਂ,
(ਸ) ਮਰਦਾਂ ਤੇ ਘੋੜਿਆਂ ਨੂੰ ਦੁਖ ਦਾਈ ਰਾਤਾਂ ਪੈ ਗਈਆਂ,
(ਹ) ਲਹੂ ਪੀਣ ਲਈ ਯੋਗਿਨੀਆਂ ਨੱਠੀਆਂ,
(ਕ) ਦੁਰਗਾ (ਦੇਵੀ) ਨੇ ਦੈਤਾਂ ਦੀਆਂ ਫੌਜਾਂ ਮਾਰਕੇ ਪਿੱਛੇ ਹਟਾ ਦਿੱਤੀਆਂ,
(ਖ) ਭਗੌੜਿਆਂ ਨੇ ਰਾਜੇ ਸ਼ੁੰਭ ਪਾਸ ਜੰਗ ਦੀਆਂ ਕਹਾਣੀਆਂ ਜਾ ਸੁਣਾਈਆਂ,
(ਗ) ਕਿਰਕਤਬੀਜ ਦੇ ਲੋਹੂ ਦੀਆਂ ਬੂੰਦਾਂ ਜ਼ਮੀਨ ਤੇ ਡਿੱਗਣੀਆਂ ਹੀ ਨਾ ਪਈਆਂ,
(ਘ) ਕਾਲੀ ਨੇ ਸਾਰੀਆਂ ਦੇਹਾਂ ਖੇਤ ਵਿਚ ਨਾਸ਼ ਕਰ ਦਿੱਤੀਆਂ,
(ਙ) ਬਹੁਤਿਆਂ ਦੇ ਸਿਰਾਂ ਤੇ ਮੌਤ ਦਾ ਵੇਲਾ ਆ ਬੀਤਿਆ,
(ਚ) ਸੂਰਮੇ ਯੁੱਧ ਕਰਕੇ ਇਉਂ ਮਰ ਮਿਟੇ, ਜਾਣੀਓਂ ਮਾਵਾਂ ਨੇ ਜਣੇ ਨਹੀਂ ਸਨ।

* ਵੈਧਵਯ ਰਾਤ੍ਰਿ ਦਾ ਰੂਪਾਂਤਰ ਬਿਧਣਰਾਤ ਹੈ. ਇਸ ਦਾ ਅਰਥ ਹੈ ਜਿਸ ਰਾਤ ਇਸਤ੍ਰੀ ਦਾ ਪਤੀ ਮਰ ਜਾਵੇ, ਅਜੇਹੀ ਰਾਤ ਵਡੇ ਦੁਖ ਵਿੱਚ ਵੀਤਦੀ ਹੈ. ਇਸਦਾ ਸਾਧਾਰਣ ਅਰਥ ਹੈ ਮੁਸੀਬਤ ਦਾ ਸਮਾਂ, ਵਿਪਦਾ ਦੀ ਘੜੀ

## ਪਉੜੀ

(੪੪) ਸੁੰਭ ਸੁਣੀ ਕਰਹਾਲੀ ਸ੍ਰਣਵਤ ਬੀਜ ਦੀ।
(ਅ) ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ।
(ੲ) ਬਹੁਤੇ ਬੀਰ ਜਟਾਲੀ ਉਠੈ ਆਖਿਕੈ।
(ਸ) ਚੋਟਾਂ ਪਾਨ ਤਬਾਲੀ ਜਾਸਾਂ ਜੁਧ ਨੂੰ।
(ਹ) ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ।
(ਕ) ਨਾਉ ਜਿਵੇ ਹੈ ਹਾਲੀ ਸਹ ਦਰਿਆਉ ਵਿਚਿ।
(ਖ) ਧੂੜਿ ਉਤਾਹਾਂ ਘਾਲੀ ਛੜੀਂ ਤੁਰੰਗਮਾਂ।
(ਗ) ਜਾਨਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ।

(੪੪) ਸੁੰਭ ਨੇ ਭਗੌੜਿਆਂ ਦੇ ਮੂੰਹ ਤੋਂ ਰਕਤਬੀਜ ਬਾਬਤ ਵਿਲਾਪ ਦੀ ਕਥਾ ਸੁਣੀ,
(ਅ) ਕਿ ਜੰਗ ਵਿਚ ਆਉਂਦੀ ਦੁਰਗਾ ਕਿਸੇ ਨੇ ਨਾ ਝੱਲੀ,
(ੲ) ਇਸ ਪੁਰ, ਬਹੁਤੇ ਜਟਲੀ (ਸ਼ੇਖੀ ਮਾਰਨ ਵਾਲੇ) ਯੋਧੇ ਕਹਿ ਉੱਠੇ,
(ਸ) ਕਿ–'ਤਬਲ ਬਾਜ਼ ਨਗਾਰਿਆਂ ਤੇ ਫੌਰਨ ਚੋਬਾਂ ਦੇਣ, ਅਸੀਂ ਜੰਗ ਜਾਣ ਲਈ ਤਿਆਰ ਹਾਂ',
(ਹ) ਫੌਜਾਂ ਦੇ ਤੁਰਨ ਤੇ ਜ਼ਮੀਨ ਥਰ ਕਰ ਕੰਬਣ ਲੱਗੀ,
(ਕ) ਜਿਵੇਂ ਭਰੇ ਦਰਿਆ ਵਿੱਚ ਬੇੜੀ ਹਿੱਲਦੀ ਹੈ,
(ਖ) ਘੋੜਿਆਂ ਦੇ ਪੌੜਾਂ ਨੇ ਅਕਾਸ ਵਲ ਗਰਦ ਚੜ੍ਹਾ ਦਿਤੀ,
(ਗ) ਇਹ ਗਰਦ ਨਹੀਂ, ਮਾਨੋ ਪ੍ਰਿਥਵੀ ਇੰਦ੍ਰ ਪਾਸ ਫਰਿਆਦੀ ਚੱਲੀ ਹੈ।

# ਪਉੜੀ

(੪੫) ਆਹਰ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ
(ਅ) ਚਲੇ ਸਉਹੇਂ ਦੁਰਗਸਾਹ ਜਣੁ ਕਾਬੈ ਹਾਜੀ।
(ੲ) ਤੀਰੀਂ ਤੇਗੀਂ ਜਮਧੜੀਂ ਰਣਿ ਵੰਡੀ ਭਾਜੀ।
(ਸ) ਇਕਿ ਘਾਇਲ ਘੂਮਨ ਸੂਰਮੇ ਜਣੁ ਮਕਤਬ ਕਾਜੀ
(ਹ) ਇਕਿ ਬੀਰ ਪਰੋਤੇ ਬਰਛੀਏਂ ਜਿਉ ਝੁਕ ਪਉਨ ਨਿਵਾਜੀ
(ਕ) ਇਕਿ ਦੁਰਗਾ ਸਉਹੇ ਖੁਨਸਕੈ ਖੁਨਸਾਇਨ ਤਾਜੀ
(ਖ) ਇਕਿ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ
(ਗ) ਕਦੇ ਨ ਰਜੇ ਜੁਧ ਤੇ ਰਜਿ ਹੋਏ ਰਾਜੀ।

(੪੫) ਉੱਦਮੀਆਂ ਨੂੰ ਜੰਗ ਦਾ ਆਹਰ ਮਿਲ ਗਿਆ, ਯੋਧਿਆਂ ਨੇ ਬਾਕਾਇਦਾ ਫੌਜ ਸਜਾਈ,
(ਅ) ਦੁਰਗਾ ਮਹਾਰਾਣੀ ਦੇ ਸਾਮਣੇ ਹੋਣ ਲਈ ਤੁਰ ਪਏ, ਜਾਣੀਓਂ ਹਾਜੀ ਇਕੱਠੇ ਹੋਕੇ ਕਾਬੇ* ਨੂੰ ਜਾ ਰਹੇ ਹਨ,
(ੲ) ਤੀਰਾਂ, ਤਲਵਾਰਾਂ, ਕਟਾਰਾਂ ਨਾਲ ਜੰਗ ਵਿੱਚ ਭਾਜੀ ਵੰਡੀ,
(ਸ) ਕਈ ਫੱਟੜ ਇਉਂ ਝੂਮਦੇ ਹਨ, ਜਿਵੇਂ ਮਕਤਬ ਵਿੱਚ ਕਾਜੀ ਝੂਮਿਆ ਕਰਦੇ ਹਨ,+
(ਹ) ਕਈ ਯੋਧੇ ਬਰਛੀਆਂ ਦੇ ਪਰੋਤੇ ਇਉਂ ਝੁਕ ਗਏ, ਜਿਵੇਂ ਨਮਾਜ਼ੀ ਝੁਕਦੇ ਹਨ,
(ਕ) ਕਈ ਦੇਵੀ ਦੇ ਸਾਮ੍ਹਣੇ, ਖਿਝਕੇ ਆਪਣੇ ਘੋੜਿਆਂ ਨੂੰ ਅੱਗੇ ਵਧਣ ਲਈ ਤਾੜਦੇ ਹਨ,
(ਖ) ਕਈ ਦਿਲੇਰ, ਦੁਰਗਾ ਦੇ ਮੁਕਾਬਲੇ ਲਈ ਧਾਵਾ ਕਰਦੇ ਹਨ, ਜਿਵੇਂ ਭੁੱਖੇ ਕਮੀਨੇ ਲੋਕ ਖਾਣੇ ਤੇ ਟੁੱਟ ਪੈਂਦੇ ਹਨ,
(ਗ) ਜੋ ਯੁੱਧ ਕਰਕੇ ਕਦੀ ਰੱਜੇ ਨਹੀਂ ਸਨ, ਉਹ ਪੂਰੇ ਤ੍ਰਿਪਤ ਅਤੇ ਖੁਸ਼ ਹੋ ਗਏ।

* ਮੱਕਾ ਸ਼ਹਿਰ ਅਰਬ ਵਿਚ ਇਹ ਮੁਸਲਮਾਨਾਂ ਦਾ ਧਰਮ ਮੰਦਿਰ ਹੈ.
\+ ਮਕਤਬਾਂ ਦੇ ਪੁਰਾਣੇ ਉਸਤਾਦ ਪੜ੍ਹਨ ਪੜ੍ਹਾਨ ਵੇਲੇ ਬਹੁਤ ਝੂਮ ਝੂਮਕੇ ਪਾਠ ਕੀਤਾ ਕਰਦੇ.

# ਪਉੜੀ

(੪੬) ਬਜੇ ਸੰਗਲੀਆਲੇ ਸੰਘਰ ਡੋਹਰੇ।
(ਅ) ਡਹੇ ਜੁ ਖੇਤ ਜਟਾਲੇ* ਹਾਠਾਂ ਜੋੜਿਕੈ।
(ੲ) ਨੇਜੇ ਬੰਬਲੀਆਲੇ ਦਿਸਨ ਓਰੜੇ।
(ਸ) ਚਲੇ ਜਾਣੁ ਜਟਾਲੇ* ਨਾਵਣ ਗੰਗ ਨੂ।

(੪੬) ਜੰਜੀਰਦਾਰ ਨਗਾਰੇ ਜੰਗ ਵਿਚ ਦੋਵਲੀ ਵਜੇ,
(ਅ) ਟੋਲੀਆਂ ਜੋੜਕੇ ਭਯਾਨਕ* ਦੈਤ ਖੇਤ ਵਿੱਚ ਮੰਡ ਗਏ,
(ੲ) ਝਾਲਰਾਂ ਵਾਲੇ ਨੇਜੇ ਉਮਡੇ ਇਉਂ ਨਜ਼ਰ ਪੈਂਦੇ ਹਨ,
(ਸ) ਜਾਣੀਓਂ ਜਟਾਧਾਰੀ, ਗੰਗਾ ਨਾਉਣ ਚਲੇ ਹਨ।

* ਜਟਾਲਾ ਸੰਸਕ੍ਰਿਤ 'ਜੜਿਤ' ਸ਼ਬਦ ਹੈ, ਇਸ ਦਾ ਅਰਥ ਹੈ ਜਟਾਂ ਵਾਲਾ, ਔਖਾ ਕ੍ਰੂਰ ਭਯਾਨਕ ਸ਼ਿਵ ਬ੍ਰਹਮਚਾਰੀ ਆਦਿ.

# ਪਉੜੀ

(੪੭) ਦੁਰਗਾ ਅਤੈ ਦਾਨਵੀਂ ਸੂਲ ਹੋਈਆਂ ਕੰਗਾਂ*।
(ਅ) ਵਾਛੜ ਘਤੀ ਸੂਰਿਆਂ ਵਿਚ ਖੇਤ ਖਤੰਗਾਂ।
(ੲ) ਧੂਹਿ ਕ੍ਰਿਪਾਣਾ ਤਿਖੀਆਂ ਬਢ ਲਾਹਨਿ ਅੰਗਾਂ।
(ਸ) ਪਹਿਲਾਂ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ।

(੪੭) ਦੁਰਗਾ ਅਤੇ ਦੈਤਾਂ ਦੀਆਂ ਕਵਚਾਂ (ਕੰਗਾਂ)* ਵਿੰਨ੍ਹੀਆਂ ਗਈਆਂ,
(ਅ) ਖੇਤ ਵਿੱਚ ਸੂਰਮਿਆਂ ਨੇ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ,
(ੲ) ਤਿਖੀਆਂ ਤਲਵਾਰਾਂ ਧੂਹਕੇ ਅੰਗਾਂ ਨੂੰ ਵੱਢਕੇ ਅਲੱਗ ਕਰ ਦਿੰਦੇ ਹਨ,
(ਸ) ਫੌਜਾਂ ਦਾ ਟਾਕਰਾ ਹੋਣ ਪੁਰ ਪਹਿਲਾਂ ਨਿਰਭੈ ਯੋਧਿਆਂ+ ਦਾ ਟਾਕਰਾ ਹੋਇਆ।

* ਡਿੰਗਲ ਬੋਲੀ (ਰਾਜਪੂਤਾਨੇ ਦੇ ਕਵੀਆਂ ਦੀ ਪੁਰਾਣੀ ਭਾਸ਼ਾ) ਵਿੱਚ ਕੰਗ ਦਾ ਅਰਥ ਕਵਚ (ਸੰਜੋਆ) ਹੈ.

\+ ਨਿਹੰਗ ਦਾ ਮੂਲ ਸੰਸਕ੍ਰਿਤ ਨਿਃ ਸੰਕ ਹੈ, ਜਿਸ ਨੂੰ ਮਰਨ ਦੀ ਚਿੰਤਾ ਨਹੀਂ, ਫਾਰਸੀ ਵਿਚ ਨਿਹੰਗ ਦਾ ਅਰਥ ਹੈ - ਤਲਵਾਰ ਅਤੇ ਮਗਰਮੱਛ, ਡਿੰਗਲ ਵਿੱਚ ਨਿਹੰਗ ਦਾ ਅਰਥ ਘੋੜਾ ਹੈ.

# ਪਉੜੀ

(੪੮) ਓਰੜਿ ਫਉਜਾਂ ਆਈਆਂ ਬੀਰ ਚੜ੍ਹੇ ਕੰਧਾਰੀ।*
(ਅ) ਸੜਕਿ ਮਿਆਨੋ ਕਢੀਆਂ ਤਿਖੀਆਂ ਤਰਵਾਰੀ।
(ੲ) ਕੜਕਿ ਉਠੇ ਰਣ ਮਚਿਆ ਵਡੇ ਹੰਕਾਰੀ।
(ਸ) ਸਿਰ ਧੜ ਬਾਹਾਂ ਗੰਨਲੇ ਫੁਲ ਜੇਹੇ ਬਾੜੀ।
(ਹ) ਜਾਪੇ ਕਟੇ ਬਾਢੀਆਂ ਰੁਖ ਚੰਦਨ ਆਰੀ।

(੪੮) ਉਮਡ ਕੇ ਫੌਜਾਂ ਆਈਆਂ, ਸਿਪਹਸਾਲਾਰ* ਜੰਗ ਲਈ ਚੜ੍ਹੇ,
(ਅ) ਸੜਾਕੇ ਨਾਲ ਤਿੱਖੀਆਂ ਤਲਵਾਰਾਂ ਮਿਆਨਾਂ ਤੋਂ ਕੱਢੀਆਂ,
(ੲ) ਵਡੇ ਹੰਕਾਰੀ ਗੱਜ ਉੱਠੇ ਅਤੇ ਜੰਗ ਮੱਚਿਆ,
(ਸ) ਸਿਰ ਧੜ ਅਤੇ ਬਾਹਾਂ ਦੇ ਟੋਟੇ ਲੋਹੂ ਭਿੱਜੇ ਇਉਂ ਜਾਪਦੇ ਹਨ, ਜਾਣੀਓਂ ਵਾੜੀ ਵਿੱਚ ਲਾਲ ਫੁੱਲ ਖਿੜੇ ਹਨ.
(ਹ) ਅਥਵਾ, ਲਾਲ ਚੰਨਣ ਦੇ ਬਿਰਛ ਆਰੀ ਨਾਲ ਤਖਾਣਾਂ ਨੇ ਕੱਟੇ ਹਨ।

* ਕੰਧਾਰ (ਸਕੰਧਾਵਾਰ) ਦਾ ਜੋ ਅਫਸਰ ਹੋਵੇ ਉਹ ਕੰਧਾਰੀ, ਅਰਥਾਤ ਸਨਾਪਤੀ ਦੇਖੋ, ਪਉੜੀ ੭ ਦਾ ਫੁਟਨੋਟ.

## ਪਉੜੀ

(੪੯) ਦੁਹਾਂ ਕੰਧਾਰਾਂ ਮੁਹਿ ਜੁੜੇ ਜਾਂ ਸਟ ਪਈ ਖਰਵਾਰ ਕਉ।
(ਅ) ਤਕਿ ਤਕਿ ਕੈਬਰ ਦੁਰਗਸ਼ਾਹ ਤਕਿ ਮਾਰੇ ਭਲੇ ਜੁਝਾਰ ਕਉ।
(ੲ) ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ।
(ਸ) ਸੋਹਨ ਸੰਜਾ ਬਾਗੜਾਂ ਜਣੁ ਲਗੇ ਫੁਲ ਅਨਾਰ ਕਉ।
(ਹ) ਗੁਸੇ ਆਈ ਕਾਲਿਕਾ ਹਥ ਸਜੇ ਲੈ ਤਰਵਾਰ ਕਉ।
(ਕ) ਏਦੂ ਪਾਰਉ ਓਤ ਪਾਰ ਹਰਿਨਾਕਸ ਕਈ ਹਜਾਰ ਕਉ।
(ਖ) ਜਿਣ ਇਕਾ ਰਹੀ ਕੰਧਾਰ ਕਉ।
(ਗ) ਸਦ ਰਹਮਤ ਤੇਰੇ ਵਾਰ ਕਉ।

(੪੯) ਜਦ ਖਰਵਾਰ ਤੇ ਚੋਬ ਪਈ, ਤਦ ਦੋਹਾਂ ਫੌਜਾਂ ਦਾ ਭੇੜ ਹੋਇਆ,
(ਅ) ਤਕਾ ਤਕਾਕੇ ਮਹਾਰਾਣੀ ਦੁਰਗਾ ਨੇ ਚੰਗੇ ਯੋਧਿਆਂ ਦਾ ਨਿਸ਼ਾਨਾ ਲੈਕੇ ਤੀਰ ਮਾਰੇ,
(ੲ) ਤੀਰਾਂ ਨੇ ਪੈਦਲ ਅਤੇ ਹਾਥੀਆਂ ਨੂੰ ਮਾਰਿਆ, ਨਾਲ ਹੀ ਰਥ ਅਤੇ ਅਸਵਾਰਾਂ ਨੂੰ ਡੇਗ ਦਿੱਤਾ,
(ਸ) ਸੰਜੋਇਆਂ ਨੂੰ ਵਿੰਨ੍ਹਕੇ ਤੀਰਾਂ ਦੀਆਂ ਬਾਗੜਾਂ ਇਉਂ ਸ਼ੋਭਾ ਦਿੰਦੀਆਂ ਹਨ, ਮਾਨੋ ਅਨਾਰ ਦੇ ਫੁੱਲ ਲੱਗੇ ਹਨ,*
(ਹ) ਦੁਰਗਾ (ਕਾਲਿਕਾ) ਸਜੇ ਹੱਥ ਤਲਵਾਰ ਲੈਕੇ ਕ੍ਰੋਧ ਵਿੱਚ ਆਈ,
(ਕ) ਜੰਗ ਦੇ ਇਸ ਪਾਸੇ ਤੋਂ ਦੂਜੇ ਪਾਸੇ ਤਕ ਕਈ ਹਜ਼ਾਰ ਰਾਖਸ਼ ਨਾਸ਼ ਕਰ ਦਿੱਤੇ,+
(ਖ) ਕੱਲੀ ਹੀ (ਦੁਰਗਾ) ਸਕੰਧਾਵਾਰ (ਫੌਜ) ਨੂੰ ਜਿੱਤ ਰਹੀ ਹੈ,
(ਗ) ਸ਼ਾਬਾਸ਼! ਤੇਰੇ ਵਾਰ ਨੂੰ।

# ਪਉੜੀ

(੫੦) ਦੁਹਾਂ ਕੰਧਾਰਾਂ ਮੁਹਿ ਜੁੜੇ ਸਟ ਪਈ ਜਮਧਾਣ ਕਉ

(ਅ) ਤਦ ਖਿੰਗ ਨਸੁੰਭ ਨਚਾਇਆ ਡਾਲਿ ਉਪਰਿ ਬਰਗਸਤਾਣ ਕਉ।

(ੲ) ਫੜੀ ਬਿਲੰਦ ਮੰਗਾਇਉਸ ਫੁਰਮਾਇਸਿ ਕਰਿ ਮੁਲਤਾਨ ਕਉ।

(ਸ) ਗੁਸੇ ਆਈ ਸਾਮਣੇ ਰਣਿ ਅੰਦਰਿ ਘਤਣ ਘਾਣ ਕਉ।

(ਹ) ਅਗੈ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਬਹੀ ਪਲਾਣ ਕਉ।

(੫੦) ਦੋਹਾਂ ਫੌਜਾਂ ਦਾ ਭੇੜ ਹੋਇਆ, ਜੁੜੂੱਤ ਨਗਾਰਿਆਂ ਤੇ ਚੋਬ ਲੱਗੀ,

(ਅ) ਉਸ ਵੇਲੇ ਨਿਸ਼ੁੰਭ ਨੇ ਕਵਚ ਪਹਿਨਕੇ ਨੁਕਰਾ ਘੋੜਾ* ਕੁਦਾਇਆ,

(ੲ) ਅਤੇ ਵੱਡਾ + ਧਨੁਖ ਮੰਗਵਾਇਆ, ਜੋ ਖਾਸ ਹੁਕਮ ਨਾਲ ਮੁਲਤਾਨੋ ਬਣਵਾਇਆ ਸੀ,

(ਸ) ਨਿਸ਼ੁੰਭ ਦੇ ਸਾਮ੍ਹਣੇ ਗੁੱਸੇ ਹੋਕੇ ਦੇਵੀ ਜੰਗ ਵਿਚ ਘਾਣ ਘੱਤਣ ਲਈ ਆਈ,

(ਹ) ਨਿਸ਼ੁੰਭ ਦੇ ਵਾਰ ਕਰਨ ਤੋਂ ਪਹਿਲਾਂ ਹੀ ਮਹਾਰਾਣੀ ਦੁਰਗਾ ਨੇ ਤਲਵਾਰ ਵਾਹ ਦਿੱਤੀ, ਜੋ ਨਿਸ਼ੁੰਭ ਨੂੰ ਵਢਕੇ ਕਾਠੀ ਵਿਚ ਜਾ ਵੱਜੀ।

* ਖਿੰਗ ਫ਼ਾਰਸੀ ਸ਼ਬਦ ਹੈ, ਜਿਸਦਾ ਅਰਥ ਨੁਕਰਾ ਘੋੜਾ ਹੈ ਬਰਗੁਸਤਾਨ ਭੀ ਫ਼ਾਰਸੀ ਹੈ, ਜਿਸਦਾ ਅਰਥ ਘੋੜੇ ਦਾ ਕਵਚ ਹੈ.

\+ ਫੜੀ ਸਿੰਗ ਦਾ ਧਨੁਖ ਜੋ ਸਿੰਗ ਅਤੇ ਤੂਤ ਦੀਆਂ ਫੜਾਂ (ਪਚਰਾਂ) ਤੋਂ ਬਣਦਾ ਹੈ, ਮੁਲਤਾਨ ਦੀ ਕਮਾਣ ਪ੍ਰਸਿੱਧ ਹੈ.

(ਕ) ਰੜਕੀ ਜਾਇਕੈ ਧਰਤ ਕਉ ਬਢਿ ਪਾਖਰ ਬਢਿ ਕਿਕਾਣ ਕਉ।

(ਖ) ਬੀਰ ਪਲਾਣੋ ਡਿਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ।

(ਗ) ਸ਼ਾਬਾਸ਼ ਸਲੋਣੇ ਖਾਣ ਕਉ!

(ਘ) ਸਦ ਸ਼ਾਬਾਸ਼ ਤੇਰੇ ਤਾਣ ਕਉ!

(ਙ) ਤਾਰੀਫਾਂ ਪਾਨ ਚਬਾਣ ਕਉ!

(ਚ) ਸਦ ਰਹਮਤ ਕੈਫਾਂ ਖਾਨ ਕਉ!

(ਛ) ਸਦ ਰਹਮਤ ਤੁਰੇ ਨਚਾਣ ਕਉ!

(ਕ) ਅਰ ਘੋੜੇ ਦੇ ਕਵਚ (ਪ੍ਰਖਰ) ਅਤੇ ਘੋੜੇ ਨੂੰ ਵੱਢਕੇ ਜ਼ਮੀਨ ਤੇ ਜਾ ਰੜਕੀ,

(ਖ) ਨਿਸ਼ੁੰਭ ਵੀਰ, ਸ਼ੁੰਭ ਨੂੰ ਸਿਜਦਾ ਕਰਦਾ ਹੋਇਆ ਕਾਠੀ ਤੋਂ ਹੇਠ ਡਿੱਗਾ,

(ਗ) ਨਿਸ਼ੁੰਭ ਦੀ ਇਸ ਹਾਲਤ ਪੁਰ ਸ਼ੁੰਭ ਬੋਲ ਉਠਿਆ – "ਤੇਰੇ ਕਬਾਬ ਖਾਣ ਦੇ ਸ਼ਾਬਾਸ਼!"

(ਘ) ਤੇਰੀ ਤਾਕਤ ਦੇ ਸ਼ਾਬਾਸ਼!

(ਙ) ਤੇਰੇ ਪਾਨ ਚੱਬਣ ਦੀਆਂ ਵਾਹ ਤਾਰੀਫ਼ਾਂ!

(ਚ) ਸ਼ਾਬਾਸ਼ ਤੇਰੇ ਸ਼ਰਾਬ ਪੀਣ ਦੇ!

(ਛ) ਵਾਹ ਵਾਹ ਤੇਰੇ ਘੋੜੇ ਕੁਦਾਉਣ ਦੇ!

## ਪਉੜੀ

(੫੧) ਦੁਰਗਾ ਅਤੈ ਦਾਨਵੀ ਗਹ ਸੰਘਰਿ ਕਥੇ।
(ਅ) ਓਰੜ ਉਠੇ ਸੂਰਮੇ ਆ ਡਾਹੇ ਮਥੇ।
(ੲ) ਕਟ ਤੁਫੰਗੀ ਕੈਬਰੀਂ ਦਲੁ ਗਾਹਿ ਨਿਕਥੇ।
(ਸ) ਦੇਖਨ ਜੰਗ ਫਰੇਸਤੇ ਅਸਮਾਨੋ ਲਥੇ।

(੫੧) ਦੇਵੀ ਅਤੇ ਦਾਨਵ ਸੰਘਰਗਾਹ (ਯੁੱਧ ਭੂਮਿ) ਵਿਚ ਬੋਲ (ਗਰਜ) ਉਠੇ
(ਅ) ਉਮਡਕੇ ਸੂਰਮਿਆਂ ਨੇ ਮੱਥੇ ਆ ਡਾਹੇ,
(ੲ) ਕੱਟ ਵੱਢ ਕਰਦੇ ਹੋਏ ਤੀਰਾਂ ਬੰਦੂਕਾਂ ਨਾਲ ਗੱਜਕੇ ਫੌਜ ਗਾਂਹਦੇ ਫਿਰਦੇ ਹਨ,
(ਸ) ਅਕਾਸ਼ ਤੋਂ ਉਤਰਕੇ ਫਰਿਸ਼ਤੇ ਜੰਗ ਵੇਖ ਰਹੇ ਹਨ।

## ਪਉੜੀ

(੫੨) ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ।
(ਅ) ਓਰੜਿ ਆਏ ਸੂਰਮੇ ਸਰਦਾਰ ਰਣਿਆਰੇ।
(ੲ) ਲੈਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ।
(ਸ) ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ।
(ਹ) ਲੈਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ।
(ਕ) ਚੜੇ ਰਥੀਂ ਗਜ ਘੋੜਿਈਂ ਮਾਰਿ ਭੁਇ ਤੇ ਡਾਰੇ।
(ਖ) ਜਾਣੁ ਹਲਵਾਈ ਸੀਖ ਨਾਲ ਵਿਨ੍ਹਿ ਵੜੇ ਉਤਾਰੇ।

(੫੨) ਦੋਹਾਂ ਫੌਜਾਂ ਦਾ ਮੂੰਹ ਭੇੜ ਹੋਇਆ, ਨਗਾਰੇ ਵੱਜਣ ਲੱਗੇ,
(ਅ) ਜੰਗਾਵਰ ਸਰਦਾਰ ਸੂਰਮੇ ਉਮਡਕੇ ਆਏ,
(ੲ) ਤਲਵਾਰਾਂ ਬਰਛੀਆਂ ਲੈ ਕੇ ਮਾਰਨ ਲਈ ਆਪਣੇ ਹਥਿਆਰ ਉਭਾਰੇ,
(ਸ) ਸਿਰ ਤੇ ਲੋਹੇ ਦੇ ਟੋਪ, ਮੂੰਹ ਤੇ ਲੋਹੇ ਦੀ ਜਾਲੀ, ਘੋੜਿਆਂ ਤੇ ਲੋਹੇ ਦੇ ਜਾਲ ਅਤੇ ਆਪਣੇ ਜਿਸਮ ਤੇ ਸੰਜੋਏ ਸਜਾਏ,
(ਹ) ਮਹਾਰਾਣੀ ਦੁਰਗਾ ਨੇ ਬਰਛੀ ਫੜਕੇ ਬਹੁਤ ਦੈਤ ਮਾਰੇ,
(ਕ) ਰਥਾਂ ਹਾਥੀਆਂ ਅਤੇ ਘੋੜਿਆਂ ਤੇ ਚੜ੍ਹਿਆਂ ਨੂੰ ਮਾਰਕੇ ਜ਼ਮੀਨ ਤੇ ਲਿਟਾ ਦਿੱਤਾ,
(ਖ) ਦੁਰਗਾ ਨੇ ਬਰਛੀ ਨਾਲ ਨਹੀਂ ਵਿੰਨ੍ਹੇ, ਜਾਣੀਓਂ ਹਲਵਾਈ ਨੇ ਸੀਖ ਨਾਲ ਵਿੰਨ੍ਹ ਕੇ ਕੜਾਹੀ ਤੋਂ ਵੜੇ ਲਾਹੇ ਹਨ।

## ਪਉੜੀ

(੫੩) ਦੁਹਾਂ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ।
(ਅ) ਲਈ ਭਗਉਤੀ ਦੁਰਗਸ਼ਾਹ ਵਰਜਾਗਨ* ਭਾਰੀ।
(ੲ) ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।
(ਸ) ਸੁੰਭ ਪਲਾਣੋ ਡਿਗਿਆ, ਉਪਮਾਂ ਬੀਚਾਰੀ।
(ਹ) ਡੁਬ ਰਤੂ ਨਾਲਹੁ ਨਿਕਲੀ ਬਰਛੀ ਦੋਧਾਰੀ।
(ਕ) ਜਾਣੂ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ।

(੫੩) ਦੋਹਾਂ ਫੌਜਾਂ ਦਾ ਟਾਕਰਾ ਹੋਇਆ, ਜਿਨ੍ਹਾਂ ਨਾਲ ਵਡੀਆਂ ਨੌਬਤਾਂ ਹਨ,
(ਅ) ਮਹਾਰਾਣੀ ਦੁਰਗਾ ਨੇ ਹੱਥ ਤਲਵਾਰ ਲਈ, ਜੋ ਵੱਡੀ ਦਗਦੀ ਅੱਗ ਜੇਹੀ ਚਮਕੀਲੀ ਹੈ,*
(ੲ) ਲੋਹੂ ਪੀਣ ਦੀ ਤਿਹਾਈ ਤਲਵਾਰ ਰਾਜੇ ਸ਼ੁੰਭ ਦੇ ਲਾਈ,
(ਸ) ਰਾਜਾ ਸੁੰਭ ਕਾਠੀ ਤੋਂ ਡਿੱਗਾ,
(ਹ) ਅਤੇ ਦੋਧਾਰੀ ਬਰਛੀ ਲੋਹੂ ਨਾਲ ਲਿਬੜੀ ਹੋਈ ਉਸਦੇ ਜਿਸਮ ਵਿਚੋਂ ਬਾਹਰ ਨਿਕਲੀ,
(ਕ) ਇਸਦੀ ਉਪਮਾ ਇਹ ਵਿਚਾਰ ਵਿੱਚ ਆਈ-ਜਾਣੋ ਰਾਜ ਕੁਮਾਰੀ ਸੁਰਖ ਸਾੜ੍ਹੀ ਪਹਿਨਕੇ ਰਾਜ ਭਵਨ ਤੋਂ ਉਤਰੀ ਹੈ।

* ਵਰਜਾਗਨ ਦਾ ਮੂਲ ਸੰਸਕ੍ਰਿਤ 'ਵਰਚਾਗਨਿ' ਹੈ, ਜਿਸ ਦਾ ਅਰਥ ਹੈ ਚਮਕੀਲੀ ਅੱਗ, ਪਿਆਰੀ ਭਾਵ ਪਿਆਸੀ.

## ਪਉੜੀ

(੫੪) ਦੁਰਗਾ ਅਤੈ ਦਾਨਵੀ ਭੇੜ ਪਇਆ ਸਬਾਹੀਂ।
(ਅ) ਸਸਤ੍ਰ ਪਜੂਤੇ ਦੁਰਗਸ਼ਾਹ ਗਹ ਸਭਨੀ ਬਾਹੀਂ।
(ੲ) ਸੁੰਭ ਨਿਸੁੰਭ ਸੰਘਾਰਿਆ ਬਤ ਜੇਹੇ ਸ਼ਾਹੀਂ।
(ਸ) ਫਉਜਾਂ ਰਾਖਸਿਆਰੀਆਂ ਦੇਖ ਰੋਵਨਿ ਧਾਹੀਂ।
(ਹ) ਮੁਹਿ ਕੜੂਚੇ ਘਾਹ* ਦੇ ਛਡਿ ਘੋੜੇ ਰਾਹੀਂ।
(ਕ) ਭਜਦੇ ਹੋਏ ਮਾਰੀਅਨ ਮੁੜਿ ਝਾਕਨ ਨਾਹੀਂ।

(੫੪) ਦੁਰਗਾ ਅਤੇ ਸਭ ਦਾਨਵਾਂ ਦਾ ਭੇੜ ਮਚਿਆ,
(ਅ) ਮਹਾਰਾਣੀ ਦੁਰਗਾ ਨੇ ਸਾਰੀਆਂ ਬਾਹਾਂ ਵਿੱਚ ਸਸਤ੍ਰ ਫੜਕੇ ਉਨ੍ਹਾਂ ਦਾ ਪ੍ਰਯੋਗ (ਇਸਤੇਮਾਲ) ਕੀਤਾ,
(ੲ) ਸ਼ੁੰਭ ਅਤੇ ਨਿਸ਼ੁੰਭ ਦਾ ਵਿਨਾਸ਼ ਕੀਤਾ, ਜੋ ਰਾਖਸ਼ਾਂ ਦੀ ਪੂੰਜੀ ਰੂਪ ਸਨ,
(ਸ) ਰਾਖਸਾਂ ਦੀਆਂ ਫੌਜਾਂ ਧਾਹਾਂ ਮਾਰਕੇ ਰੋਂਦੀਆਂ ਹਨ,
(ਹ) ਆਪਣੇ ਮੂੰਹੀ ਘਾਹ ਦੇ ਕੂਚੇ ਦੇਕੇ* ਅਤੇ ਘੋੜੇ ਛੱਡਕੇ,-
(ਕ) ਰਾਹਾਂ ਵਿਚ ਭਜਦੇ ਹੋਏ ਰਾਖਸ, ਤਾਕੁਬ ਕਰਕੇ ਮਾਰੇ ਜਾਂਦੇ ਹਨ, ਪਰ ਮੁੜਕੇ ਪਿੱਛੇ ਨਹੀਂ ਝਾਕਦੇ।

* ਮੂੰਹ ਵਿਚ ਘਾਹ ਲੈਣ ਤੋਂ ਭਾਵ ਹੁੰਦਾ ਹੈ ਕਿ ਮੈਂ ਆਪਦੇ ਅਧੀਨ ਪਸ਼ੂ ਸਮਾਨ ਹਾਂ.

## ਪਉੜੀ

(੫੫) ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ।
(ਅ) ਇੰਦ੍ਰ ਸਦ ਬੁਲਾਇਆ ਰਾਜ-ਅਭਿਖੇਖ ਨੋ।
(ੲ) ਸਿਰ ਪਰਿ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ।
(ਸ) ਚਉਦਹ ਲੋਕੀ ਛਾਇਆ ਜਸੁ ਜਗਮਾਤ ਦਾ।
(ਹ) ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।
(ਕ) ਫੇਰਿ ਨ ਜੂਨੀ↔ ਆਇਆ ਜਿਨਿ ਇਹੁ ਗਾਇਆ।

(੫੫) ਦੁਰਗਾ ਨੇ ਸ਼ੁੰਭ ਅਤੇ ਨਿਸ਼ੁੰਭ ਨੂੰ ਯਮਲੋਕ ਭੇਜ ਦਿੱਤਾ
(ਅ) ਇੰਦ੍ਰ ਨੂੰ ਰਾਜ ਤਿਲਕ* ਲਈ ਤਲਬ ਕੀਤਾ
(ੲ) ਰਾਜੇ ਇੰਦ੍ਰ ਦੇ ਸਿਰ ਤੇ ਰਾਜ ਦਾ ਛਤ੍ਰ ਝੁਲਾਇਆ
(ਸ) ਚੌਦਾਂ ਲੋਕਾਂ ਵਿੱਚ ਜਗਤ ਮਾਤਾ ਦਾ ਜਸ ਫੈਲ ਗਿਆ
(ਹ) 'ਦੁਰਗਾ ਸਪਤਸ਼ਤੀ' ਦਾ ਸਾਰਾ ਪਾਠ ਪਉੜੀ ਛੰਦਾਂ ਵਿੱਚ ਬਣਾਇਆ ਹੈ
(ਕ) ਜਿਸ ਨੇ ਇਹ ਪਾਠ ਗਾਇਆ ਹੈ, ਉਹ ਫੇਰ ਜਨਮ ਨਹੀਂ ਧਾਰਦਾ।

* ਅਭਿਸ਼ੇਕ ਦਾ ਅਰਥ ਹੈ ਛਿੜਕਨਾਂ ਰਾਜ ਤਿਲਕ ਵੇਲੇ ਤੀਰਥਾਂ ਦਾ ਜਲ, ਮੰਤ੍ਰ ਪੜ੍ਹਕੇ ਛਿੜਕਿਆ ਜਾਂਦਾ ਹੈ, ਗਯਾਨੀ ਅਤੇ ਯੋਧਾ ਮੁਕਤਿ ਦੇ ਅਧਿਕਾਰੀ ਲਿਖੇ ਹਨ, ਇਸ ਪਾਠ ਦੇ ਪੜ੍ਹਨ ਵਾਲਾ ਬੁਜ਼ਦਿਲੀ ਛਡਕੇ ਸੂਰਵੀਰਤਾ ਧਾਰਣ ਕਰਦਾ ਹੈ ਜਿਸ ਤੋਂ ਜਨਮ ਮਰਣ ਰਹਿਤ ਹੋ ਜਾਂਦਾ ਹੈ.

# ਲਲਤਿ ਪਦ

**੧੬-੧੨ ਮਾਤ੍ਰ ਤੇ ਵਿਸ਼ਰਾਮ ਅਤ੍ਰ ਦੇ ਗੁਰ**

**(ਵਲੋਂ ਪੰਥ ਭੂਸ਼ਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ)**

ਵਿਸਯ ਅਗਨਿ ਕਰ ਤਪਤ ਰਿਦੇ ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੁਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾਕੇ ਨਸ਼ਾ ਪ੍ਰੇਮ ਦਾ ਦਿੱਤਾ।
ਮੰਗ-ਖਾਣ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ।
ਫੁੱਟ ਈਰਖਾ ਵੈਰ ਭਾਵ ਅਰ ਨਫਰਤ ਮਨੋ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ੍ਹ ਕਰ ਸਿਖਾਂ ਚਿੱਤ ਵਸਾਈ।
ਭੁਖਾ ਨੰਗਾ ਰੋਗੀ ਸੋਗੀ ਜੋ ਸਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ ਜੀਵਨ ਸਰਵ ਬਿਤਾਵੇ।
ਦੀਨ ਕੀਰ ਅਪਮਾਨਿਕ ਜੀਵਾਂ ਸ੍ਵੈ ਸਤਕਾਰ ਦ੍ਰਿੜ੍ਹਾਯਾ।
ਭਗਤ ਗਿਆਨੀ ਸੂਰਵੀਰ ਹੋ ਰਹਿਣਾ ਜਗਤ ਸਿਖਾਯਾ।
ਸ਼੍ਰੀ ਗੁਰਦਾਸ ਕਹਯੋ ਗੁਰ ਨਾਨਕ ਨਿਰਮਲ ਪੰਥ ਚਲਾਯਾ।
ਗੁਰੁ ਆਗਯਾ ਅਨੁਸਾਰ ਪ੍ਰਗਟ ਸੋ ਅਮਲੀ ਤੌਰ ਦਿਖਾਯਾ।
ਕਲੁ ਗ੍ਰੀਖਮ ਕਰ ਤਪੇ ਜਗਤ ਨੂੰ ਪਾਵਸ ਜਲਧਰ ਹੋਯਾ।
ਸ੍ਵਾਂਤਿ ਬੂੰਦ ਬਨ ਚਾਤ੍ਰਿਕ ਪ੍ਰੇਮੀ ਦਾ ਪਿਆਸ ਦੁਖ ਖੋਯਾ।
ਸਿਖ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ।
ਰੂਪ ਵਸੰਤ ਧਾਰਕੇ ਬਾਬਾ ਦਿਨ ਵਸੰਤ ਦੇ ਆਯਾ।
ਰੋਹੀ ਵਿਚ ਗੁਲਜ਼ਾਰ ਲਗਾਈ ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ ਪਾਣ ਘੁਮੇਰੀ ਆਕੇ।
ਕੂਕੇ ਕੋਇਲ ਡਾਲ ਰਸਾਲੀਂ ਮੋਰ ਪਾਇਲਾਂ ਪਾਂਦੇ।
ਇਸ ਮੰਡਲ ਆ ਹੋਣ ਅਰੋਗੀ ਰਾਜ-ਰੋਗ ਦੇ ਮਾਂਦੇ।
ਬਾਲ ਅਵਸਥਾ ਵਿਚ 'ਵ੍ਰਿਜੇਸ਼' ਨੇ ਅਦਭੁਤ ਮੂਰਤਿ ਚੀਨੀ।
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ ਚੀਨੀ।
ਜਿਸਦੀ ਮਿਠੀ ਬਾਣੀ ਅੱਗੇ ਫਿੱਕੀ ਲਗਦੀ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗੁਲ ਚੀਨੀ।